ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

## -੦ ਅੰਦਰ ਦੀ ਝਾਤ ੦-



ਸੰਪਾਦਕ : ਬਲਵਿੰਦਰ ਬਰਨਾਲਾ ਅੰਕ : ਜਨਵਰੀ-ਫਰਵਰੀ-92 ਕੀਮਤ : 5 ਰੁਪੈ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਚੁਣੌਤੀ

—ਕਰਮ ਸਿੰਘ 'ਜ਼ਖਮੀ'

ਤਰਕਸ਼ੀਲ ਸੋਸਾਇਟੀ ਕੋਲੋਂ, ਜਿੱਤਕੇ ਸ਼ਰਤ ਦਿਖਾਓ ।
ਸਾਧ ਬੂਬਨਿਓ ! ਕੋਈ ਤਾਂ, ਸਾਡੀ ਝੰਡੀ ਨੂੰ ਹੱਥ ਪਾਓ ।
ਸੀਲਬੰਦ ਕਰੰਸੀ ਨੋਟ ਦਾ, ਲੜੀ ਨੰਬਰ ਹੈ ਪੜ੍ਹਣਾ,
ਅੱਧਾ ਮਿੰਟ ਬਗ਼ੈਰ ਜਲੇ ਤੋਂ, ਬਲਦੀ ਅੱਗ ਤੇ ਖੜ੍ਹਣਾ,
ਦਿੱਤੇ ਹੋਏ ਕਰੰਸੀ ਨੋਟ ਦੀ, ਨਕਲ ਬਣਾਕੇ ਧਰਦੋ,
ਜਿਹੜੀ ਵੀ ਅਸੀਂ ਵਸਤੂ ਮੰਗੀਏ, ਪੇਸ਼ ਹਵਾ ਚੋਂ ਕਰਦੋ,
ਗੈਬੀ ਸ਼ਕਤੀ ਦੇ ਨਾਲ ਕੋਈ ਰੱਖੀ ਚੀਜ਼ ਹਿਲਾਓ ।
ਸਾਧ ਬੂਬਨਿਓ..........।

ਟੈਲੀ ਪੈਥੀ ਰਾਹੀਂ ਦਿਲ ਦਾ ਭੇਦ ਕਿਸੇ ਦਾ ਖੋਲ੍ਹੋ,
ਪੁਨਰ ਜਨਮ ਦੱਸਣ ਲਈ ਕੋਈ ਅਨੋਖੀ ਭਾਸ਼ਾ ਬੋਲ੍ਹੋ,
ਛੱਡਕੇ ਜਿਸਮ ਹੋਰ ਥਾਂ ਜਾਵੋ ਕਿਸੇ ਆਤਮਿਕ ਬਲ 'ਤੇ
ਜਾਂ ਫਿਰ ਵਿੱਚ ਹਵਾ 'ਚ ਉੱਡੋ, ਪੈਦਲ ਚੱਲੋ ਜਲ 'ਤੇ
ਜਿਸਦੀ ਫੋਟੋ ਖਿੱਚੀ ਜਾਵੇ ਭੂਤ-ਪਰੇਤ ਬੁਲਾਓ ।
ਸਾਧ ਬੂਬਨਿਓ..........।

ਅੱਧਾ ਘੰਟਾ ਸਾਹ ਕਿਰਿਆ ਨੂੰ ਬੰਦ ਕਰ ਦਿਓ ਕੋਈ,
ਦਸ ਮਿੰਟਾਂ ਲਈ ਨਬਜ਼ ਰੋਕਦੋ, ਲੱਭੋ ਵਸਤੂ ਖੋਈ,
ਬੰਦ ਪੇਟੀ 'ਚੋਂ ਬਾਹਰ ਨਿਕਲਣਾ, ਕੱਟਿਆ ਅੰਗ ਵਧਾਉਣਾ,
ਕਰਾਮਾਤ ਨਾਲ ਪਾਣੀ ਨੂੰ ਪੈਟਰੋਲ ਜਾਂ ਖੂਨ ਬਣਾਉਣਾ,
ਪ੍ਰਾਰਥਨਾ ਦੇ ਨਾਲ ਕਿਸੇ ਵਸਤੂ ਦਾ ਭਾਰ ਵਧਾਓ ।
ਸਾਧ ਬੂਬਨਿਓ.........।

ਟੂਣੇ ਜਾਂ ਸਿੱਟ ਦੇ ਨਾਲ ਸਾਡੀ ਕਰੋ ਸਰੀਰਕ ਹਾਨੀਂ,
ਕਿਸੇ ਜਾਨਵਰ ਦਾ ਬੰਦੇ ਨੂੰ ਰੂਪ ਦਿਓ ਜਿਸਮਾਨੀ,
ਅੱਗ ਲੱਗਣ ਦੇ ਕੇਸਾਂ ਨੂੰ ਕੋਈ ਗੈਬੀ ਸਾਬਤ ਕਰਦੇ,
ਜੋਤਿਸ਼ ਵਿੱਦਿਆ ਦੇ ਨਾਲ "ਜ਼ਖਮੀ" ਫੋਲੇ ਗੁੱਝੇ ਪਰਦੇ,
ਬੀਨ, ਬੰਸਰੀ, ਢੋਲ ਦਾ ਵੱਜਣਾ ਮੰਤਰ ਨਾਲ ਹਟਾਓ ।
ਸਾਧ ਬੂਬਨਿਓ..............।


## ਤਰਕਸ਼ੀਲ

**ਸੰਪਾਦਕ :**
ਬਲਵਿੰਦਰ ਬਰਨਾਲਾ

**ਰਚਨਾਵਾਂ ਲਈ ਸਿਰਨਾਵਾਂ :**
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰਬਰ 22
ਬਰਨਾਲਾ—14810

**ਸੰਪਾਦਕੀ ਬੋਰਡ :**
ਬਲਵਿੰਦਰ ਬਰਨਾਲਾ
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

**ਚੰਦਾ :**
ਸਲਾਨਾ—20 ਰੁਪਏ
ਲਾਈਫ – 200 ਰੁਪਏ

**ਚੰਦੇ ਭੇਜਣ ਲਈ ਪਤਾ :**
ਅਵਤਾਰ ਗੋਂਦਾਰਾ ਐਡਵੋਕੇਟ
ਜਿਲਾ ਅਦਾਲਤ
ਫਰੀਦਕੋਟ (ਪੰਜਾਬ)

**ਪ੍ਰਕਾਸ਼ਕ :**
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।


# 1992 ਦੇ ਰੂ-ਬ-ਰੂ

ਅਸੀਂ ਪਿਛਲੇ ਵਰ੍ਹੇ ਤੋਂ ਬੇਵਸਾਹੀ, ਅਸੁਰੱਖਿਅਤਾ, ਧੌਂਸ ਅਤੇ ਡੁਲ੍ਹੇ ਹੋਏ ਮਾਸੂਮ ਖੂਨ ਨੂੰ ਆਪਣੇ ਬੋਝੇ 'ਚ ਲੈ ਕੇ ਨਵੇਂ ਵਰ੍ਹੇ ਦੇ ਰੂ-ਬ-ਰੂ ਹਾਂ। ਸ਼ਾਇਦ ਅਸੀਂ ਇਸ ਦੀਆਂ ਅੱਖਾਂ 'ਚ ਅੱਖਾਂ ਉਵੇਂ ਨਹੀਂ ਪਾ ਸਕਾਂਗੇ, ਜਿਵੇਂ ਪਾਉਣੀਆਂ ਚਾਹੀਦੀਆਂ ਹਨ, ਇਕ ਜੇਤੂ ਵਾਂਗ, ਇਕ ਕਰਮਯੋਗੀ ਵਾਂਗ। ਇਹ ਮੌਕਾ ਹੈ ਜਦੋਂ ਸਾਨੂੰ ਆਪਦੀਆਂ ਪ੍ਰਾਪਤੀਆਂ ਅਪ੍ਰਾਪਤੀਆਂ ਦਾ ਲੇਖਾ ਜੋਖਾ ਕਰਨਾ ਚਾਹੀਦਾ ਹੈ। ਤਾਂ ਜੋ ਰਹਿ ਗਈਆਂ ਕਸਰਾਂ ਦੀ ਨਿਸ਼ਾਨਦੇਹੀ ਕੀਤੀ ਜਾ ਸਕੇ। ਪ੍ਰਾਪਤੀਆਂ ਨੂੰ ਪੱਕੇ ਪੈਰੀਂ ਕਰਕੇ, ਅਗਾਂਹ ਵਲ ਪੁਲਾਂਘਾਂ ਪੁੱਟੀਆਂ ਜਾਣ। ਸਾਨੂੰ ਆਪਣੇ ਅਮਲ ਅਤੇ ਸਮਾਜਕ ਫਰਜ਼ ਵਿਚਲੀ ਰਹਿ ਗਈ ਵਿੱਥ ਵੀ ਨਾਪਣੀ ਚਾਹੀਦੀ ਹੈ। ਉਨ੍ਹਾਂ ਜ਼ਾਹਰਾ ਅਤੇ ਲੁਕਵੇਂ ਹਮਲਿਆਂ ਖਿਲਾਫ ਭਿੜਨ ਲਈ ਸੰਕਲਪ ਲੈਣਾ ਚਾਹੀਦਾ ਹੈ। ਜੋ ਸਭਿਆਚਾਰ ਅਤੇ ਸਮਾਜ ਦੇ ਕਈ ਮੁਹਾਜ਼ਾਂ ਤੇ ਸਾਡੇ ਖਿਲਾਫ ਵਿੱਢੇ ਹੋਏ ਹਨ। ਜਿਨਾਂ ਸੰਗ ਭਿੜਦਿਆਂ ਸਾਨੂੰ ਅੰਦਰੂਨੀ ਮੁਠਭੇੜ ਵੀ ਕਰਨੀ ਪੈਣੀ ਹੈ। ਮਨੋਵਿਗਿਆਨਕ ਅਤੇ ਬੌਧਿਕ ਮੁਹਾਜ਼ ਤੇ। ਅਸੀਂ ਪਿਛਲੇ ਵਰ੍ਹੇ ਦੀਆਂ ਦੁਬਿਧਾਵਾਂ ਵਿਚੋਂ ਨਿਕਲਣਾ ਹੈ। ਅਸੀਂ ਆਪਣੇ ਅਧਿਐਨ ਦੇ ਘੰਟੇ ਵੀ ਵਧਾਉਣੇ ਹਨ। ਰੋਜ਼ ਮਰ੍ਹਾ ਦੇ ਕੰਮਾਂ 'ਚ ਤਰਕਸ਼ੀਲ ਲਹਿਰ ਦੀਆਂ ਜ਼ਿੰਮੇਵਾਰੀਆਂ ਨੂੰ ਬਣਦੀ ਥਾਂ ਦੇਣੀ ਹੈ। ਫੋਕੇ ਰਖ ਰਖਾ ਅਤੇ ਵੇਲਾ ਵਿਹਾ ਚੁੱਕੇ ਰਸਮਾਂ ਰਿਵਾਜਾਂ ਨਾਲ ਵੀ ਬੇਲਿਹਾਜ਼ ਹੋਣਾ ਹੈ। ਅਸੀਂ ਨਿਰੰਤਰ ਵਾਰ ਕਰ ਰਹੀਆਂ ਕੁਤਰਕ ਦੀਆਂ ਸ਼ਕਤੀਆਂ ਨੂੰ ਲਗਾਤਾਰ ਪਛਾੜਨਾ ਹੈ। ਸੁਕਰਾਤ ਤੋਂ ਲੈ ਕੇ ਹੁਣ ਤਕ, ਜ਼ਿੰਦਗੀ ਦੇ ਮੈਦਾਨੇ ਜੰਗ 'ਚ ਕੋਈ ਜੰਗਬੰਦੀ ਨਹੀਂ ਹੋਈ। ਜੰਗ ਜੋ ਮਹਿਜ਼ ਮੁਲਕ ਦੀਆਂ ਹੱਦਾਂ ਉਪਰ ਹੀ ਨਹੀਂ ਲੜੀ ਜਾਂਦੀ। ਇਹ ਸਾਡੇ ਮਨਾਂ, ਸਾਡੇ ਘਰਾਂ, ਖੇਤਾਂ, ਬੱਸਾਂ, ਦੁਕਾਨਾਂ, ਦਫਤਰਾਂ ਰਾਜ ਭਵਨਾਂ 'ਚ ਹਰ ਵੇਲੇ ਵਿਕੋਲਿਤਰੇ ਰੂਪਾਂ 'ਚ ਜਾਰੀ ਹੈ। ਹਰ ਸਖ਼ਸ਼ ਇਸ ਲੜਾਈ (ਜ਼ਿੰਦਗੀ) 'ਚ ਕਿਸੇ ਨਾ ਕਿਸੇ ਰੂਪ 'ਚ ਭਾਗੀਦਾਰ ਹੈ। ਇਕ ਦਰਸ਼ਕ ਅਤੇ ਨਿਰਲੇਪ ਵਿਅਕਤੀ ਵੀ ਇਸ ਤੋਂ ਅਭਿੱਜ ਨਹੀਂ। ਜੋ ਬਿਨ੍ਹਾਂ ਹਥਿਆਰਾਂ (ਸੰਕਲਪਾਂ) ਦੇ ਨਿਰਾਸ਼ਾ ਦੀ ਢਾਹ ਲੈ ਕੇ ਖੜਾ ਵਾਰ ਝੱਲਨ ਲਈ ਸਰਾਪਿਆ ਹੁੰਦਾ ਹੈ। ਤਰਕਸ਼ੀਲ ਅਤੇ ਚਿੰਤਨਸ਼ੀਲ ਵਿਅਕਤੀ ਲਈ ਮਨਾਂ 'ਚ ਸੂਰਜਾਂ ਦੇ ਸੁਫਨੇ ਲੈ ਕੇ ਜਿਉਣਾ ਅਤੇ ਅਮਲ ਕਰਨਾ ਅਣਸਰਦੀ ਲੋੜ ਹੈ। ਇਸ ਲੋੜ ਵਜੋਂ ਸਾਨੂੰ ਵੀ ਆਪਣੇ ਹਿੱਸੇ ਦਾ ਜ਼ਹਿਰ ਪੀਣ ਲਈ ਅਤੇ ਲੜਾਈ ਦੇਣ ਲਈ ਤਿਆਰ ਰਹਿਣਾ ਚਾਹੀਦਾ ਹੈ। ਇਹ ਸਭ ਕੁਝ ਮਨ ਦੀ ਤਰਕਸ਼ 'ਚ ਲੈ ਕੇ ਇਸ ਵਰ੍ਹੇ ਦੇ ਅੰਗ ਸੰਗ ਤੁਰਨਾ ਹੈ। ਜ਼ਿੰਦਗੀ ਦੀਆਂ ਅਣਗਿਣਤ ਸੰਭਾਵਨਾਵਾਂ ਦਾ ਸੂਰਜ ਸਾਡੇ ਸਾਹਮਣੇ ਹੈ। ਇੱਥੇ ਇਕ ਚਿੰਤਕ ਬੈਂਜ਼ਾਮਿਨ ਮੇਜ਼ ਦਾ ਇਕ ਸੁਨੇਹਾ ਪਾਠਕਾਂ ਨਾਲ ਸਾਂਝਿਆਂ ਕਰਨਾ ਕੁਥਾਂ ਨਹੀਂ ਹੋਵੇਗਾ, ਜ਼ਿੰਦਗੀ ਦਾ ਦੁਖਾਂਤ ਮਿਥੇ ਨਿਸ਼ਾਨੇ ਤੇ ਨਾ ਪਹੁੰਚਣ ਵਿੱਚ ਨਹੀਂ', ਸਗੋਂ ਕਿਸੇ ਨਿਸ਼ਾਨੇ ਤੋਂ ਵਿਰਵੇ ਹੋਣਾ ਹੈ। ਬਦਕਿਸਮਤੀ ਅਧੂਰੇ ਸੁਫਨੇ ਲੈ ਕੇ ਮਰ ਜਾਣਾ ਨਹੀਂ, ਸਗੋਂ ਸੁਫਨਿਆਂ ਦਾ ਨਾ ਹੋਣਾ ਹੈ। ਇਹ ਕੋਈ ਹੱਤਕ ਨਹੀਂ, ਜੇ ਤੁਸੀਂ ਕਿਸੇ ਸਿਤਾਰੇ ਤੇ ਪਹੁੰਚ ਨਹੀਂ ਸਕੇ, ਪਰ ਇਹ ਹੱਤਕ ਵਾਲੀ ਗੱਲ ਹੈ ਜੇ ਤੁਹਾਡੀ ਨਜ਼ਰ 'ਚ ਕੋਈ ਸਿਤਾਰਾ ਨਾ ਹੋਵੇ। ਅਸਫਲਤਾ ਨਹੀਂ, ਬਲਕਿ ਹੀਣੇ ਮਨੋਰਥਾਂ ਦਾ ਹੋਣਾ ਨਮੋਸ਼ੀ ਹੈ।"

—**ਸੰਪਾਦਕੀ**

# ਮੌਤ ਤੋਂ ਪਰਤੇ ਮਨੁੱਖ ਦੀ ਕਹਾਣੀ

-ਡਾ: ਹਰਚੰਦ ਸਿੰਘ ਸਰਹਦੀ

ਉਦੋਂ ਮੈਂ ਬਹੁਤ ਹੀ ਛੋਟਾ ਹੁੰਦਾ ਸੀ ਪਰ ਉਹ ਘਟਨਾ, ਜਿਸ ਦਾ ਹੁਣੇ ਜਿਕਰ ਕੀਤਾ ਜਾਵੇਗਾ, ਮੇਰੇ ਮਨ 'ਤੇ ਡੂੰਘੀ ਉਕਰੀ ਹੋਈ ਹੈ। ਯਾਦਾਂ ਦੀ ਪਟਾਰੀ 'ਚ ਬੜੇ ਸਲੀਕੇ ਨਾਲ ਸਾਂਭੀ ਇਹ ਰਹਸਮਈ ਘਟਨਾ, ਲਗਭਗ ਅੱਧੀ ਸਦੀ ਪਿਹਲਾਂ ਮੇਰੇ ਨਾਨਕੇ ਪਿੰਡ ਵਾਪਰੀ, ਜਿਥੇ ਮੇਰਾ ਸੁਨਹਿਰੀ ਬਚਪਨ ਗੁਜਰਿਆ। ਕਿਉਂਕਿ ਇਹ ਗੱਲ ਜਾਤੀ ਤਜਰਬੇ 'ਤੇ ਆਧਾਰਿਤ ਹੈ ਇਸ ਲਈ ਇਸ ਨੂੰ ਬਿਆਨ ਕਰਨ ਵਿਚ ਨਾ ਤਾਂ ਮੈਨੂੰ ਕੋਈ ਝਿਜਕ ਮਹਿਸੂਸ ਹੋ ਰਹੀ ਹੈ ਅਤੇ ਨਾ ਹੀ ਸ਼ਬਦਾਂ ਦੀ ਕੋਈ ਥੁੜ। ਉਂਜ ਵੀ ਅੱਖੀਂ ਡਿੱਠੀ ਤੇ ਕੰਨੀ ਸੁਣੀ ਗੱਲ ਨੂੰ ਬਿਆਨ ਕਰਨ ਦਾ ਆਪਣਾ ਹੀ ਟੌਹਰ ਤੇ ਨਖਰਾ ਹੁੰਦਾ ਹੈ।

ਸਾਡੇ ਪੜੌਸ ਵਿਚ ਵਸਦੇ ਇਕ ਅਧਖੜ ਉਮਰ ਦੇ ਵੀਰ ਸਿੰਘ ਨਾਮੀ ਵਿਅਕਤੀ ਦੀ ਅਚਾਨਕ ਮੌਤ ਦੀ ਖਬਰ ਸੁਣਦਿਆਂ ਹੀ ਮੇਰੀ ਮਾਂ 'ਅੱਖ ਦੇ ਫੋਰੇ ਵਿਚ' 'ਮ੍ਰਿਤਕ' ਦੇ ਘਰ ਪਹੁੰਚ ਗਈ। ਦੇਖਦੇ ਹੀ ਦੇਖਦੇ 'ਮ੍ਰਿਤਕ ਦੇਹ' ਵਿਚ ਜ਼ਿੰਦਗੀ ਦੀ ਧੜਕਣ ਦੇ ਕੁਝ ਚਿੰਨ੍ਹ ਮੁੜ ਦਿਖਾਈ ਦੇਣ ਲੱਗੇ। ਮੌਤ ਤੋਂ ਪੱਲਾ ਛੁਡਾ ਕੇ ਆਈ ਜਿੰਦ ਨੇ ਹੌਲੀ ਹੌਲੀ ਅੱਖਾਂ ਪੁੱਟ ਕੁਝ ਪਲ ਅਟਕ ਕੇ, ਹੋਸ਼ ਸੰਭਾਲਦਿਆਂ ਹੀ, ਮੇਰੀ ਮਾਂ ਨੂੰ ਮੁਖਾਤਿਬ ਹੋ ਕੇ ਕਿਹਾ ਕਿ ਉਹ, ਉਸ (ਮੇਰੀ ਮਾਂ) ਦੇ ਸਵਰਗਵਾਸੀ ਬਾਪ ਤੇ ਭਾਈ (ਮੇਰੇ ਨਾਨੇ ਤੇ ਮਾਮੇ) ਨੂੰ ਮਿਲ ਕੇ ਆਇਆ ਹੈ। ਇਵੇਂ ਹੀ ਕੁਝ ਹੋਰ ਮ੍ਰਿਤਕ ਸਾਕ-ਸਬੰਧੀਆਂ ਦੇ ਨਾਂ ਗਿਣਨ ਲੱਗਾ।

ਮੌਤ ਨੂੰ ਝੁਠਲਾ ਕੇ ਵਾਪਸ ਆਇਆ ਵੀਰ ਸਿੰਘ, ਮੈਂ ਸਮਝਦਾ ਹਾਂ, ਇਕ ਤਰਾਂ ਨਾਲ ਸੱਚ ਬੋਲਦਾ ਸੀ। ਮੈਂ ਇਹ ਵੀ ਸਮਝਦਾ ਹਾਂ ਕਿ ਸੂਝਵਾਨ ਪਾਠਕਾਂ ਦੇ ਜਿਹਨ ਅੰਦਰ ਮੇਰੀ ਇਸ ਸੋਚ ਤੇ ਸਵਾਲੀਆ ਨਿਸ਼ਾਨ ਉਭਰ ਆਇਆ ਹੋਵੇਗਾ ਪਰ ਮੈਨੂੰ ਯਕੀਨ ਹੈ ਕਿ ਇਹੋ ਪਾਠਕ, ਇਸ ਕਹਾਣੀ ਵਿਚਲੇ ਰਹੱਸ ਦਾ ਭੇਦ ਖੁੱਲ ਜਾਣ 'ਤੇ ਮਲਕੜੇ ਜਿਹੇ ਮੇਰੇ ਨਾਲ ਹੋ ਤੁਰਨਗੇ।

ਗੱਲ ਇਥੇ ਹੀ ਖਤਮ ਨਹੀਂ ਹੁੰਦੀ, ਕਹਾਣੀ ਅੱਗੇ ਇਉਂ ਤੁਰਦੀ ਹੈ, ਲਗਭਗ ਉਸ ਸਮੇਂ ਜਦੋਂ ਵੀਰ ਸਿੰਘ 'ਮੁੜ ਸੁਰਜੀਤ' ਹੋਇਆ। ਪਿੰਡ ਦੇ ਇਕ ਹੋਰ ਵਿਅਕਤੀ ਜਿਸ ਦਾ ਨਾਂ ਕਰਮ ਸਿੰਘ ਸੀ ਦੀ ਮੌਤ ਹੋ ਗਈ ਜੋ ਪਹਿਲਾਂ ਹੀ ਕਬਰ 'ਚ ਲੱਤਾਂ ਲਟਕਾਈ ਬੈਠਾ ਸੀ। ਇਸ ਤਰਾਂ ਕਰਮ ਸਿੰਘ ਦਾ ਮਰਨਾ ਅਤੇ ਵੀਰ ਸਿੰਘ ਦਾ ਕਥਿਤ ਤੌਰ ਤੇ ਜ਼ਿਉਂਦਾ ਹੋਣਾ ਇਕ ਇਤਫਾਕ ਹੀ ਸੀ ਜਿਸ ਨੇ ਇਕ ਰਵਾਇਤੀ ਕਹਾਣੀ ਨੂੰ ਜਨਮ ਦਿੱਤਾ, ਜੋ ਲੰਬੇ ਸਮੇਂ ਤੱਕ ਚਰਚਾ ਦਾ ਵਿਸ਼ਾ ਬਣੀ ਰਹੀ। ਅਖੇ ਜਮਦੂਤ ਗਲਤੀ ਨਾਲ ਕਰਮ ਸਿੰਘ ਦੀ ਰੂਹ ਕੱਢ ਕੇ ਲੈ ਗਏ। ਜਦੋਂ ਕਿ ਉਸ ਦੀ ਜਿੰਦਗੀ ਦੇ ਦਿਨ ਤਾਂ ਹਾਲੇ ਬਾਕੀ ਸਨ। ਗਲਤੀ ਨੂੰ ਤੁਰੰਤ ਦਰੁਸਤ ਕਰਦਿਆਂ, ਧਰਮਰਾਜ ਨੇ ਜਮਦੂਤਾਂ ਨੂੰ ਹੁਕਮ ਦਿੱਤਾ ਕਿ ਉਹ ਵੀਰ ਸਿੰਘ ਨੂੰ ਮਿੰਟਾਂ-ਸਕਿੰਟਾਂ ਵਿਚ ਵਾਪਸ ਮਾਤਲੋਕ ਛੱਡ ਆਉਣ ਅਤੇ ਉਸ ਦੀ ਥਾਂ ਕਰਮ ਸਿੰਘ ਨੂੰ ਲੈ ਆਉਣ। ਜਿਸ ਦੀ ਜਿੰਦਗੀ ਦੀ ਮਿਆਦ ਪੁੱਗ ਚੁੱਕੀ ਸੀ। ਦੂਜੇ ਸ਼ਬਦਾਂ ਵਿਚ, ਇਹ ਗੜਬੜ ਧਰਮਰਾਜ ਦੇ ਦਫਤਰ ਵਿਚ ਹੋਈ ਇਕ ਕਲੈਰੀਕਲ ਮਿਸਟੇਕ ਦਾ ਸਿੱਟਾ ਸੀ।

## ਮੌਤ ਜ਼ਿੰਦਗੀ ਦਾ ਇਕ ਹਿੱਸਾ

ਬਾਰੀਕੀ ਨਾਲ ਦੇਖਿਆਂ, ਮੌਤ ਜ਼ਿੰਦਗੀ ਦਾ ਹੀ ਇਕ ਹਿੱਸਾ ਹੈ, ਕਿਉਂਕਿ ਹਰ ਜ਼ਿੰਦਗੀ ਮੌਤ ਨਾਲ ਜੁੜੀ ਹੋਈ ਹੈ। ਜ਼ਿੰਦਗੀ 'ਚ ਵਾਪਰਨ ਵਾਲੀ ਇਸ ਅੰਤਿਮ ਘਟਨਾ (ਜਾਂ ਕਹਿ ਲਵੋ, ਦੁਰਘਟਨਾ) ਨੂੰ ਜ਼ਿੰਦਗੀ ਤੋਂ ਜੁਦਾ ਕਰ ਕੇ ਨਹੀਂ ਦੇਖਿਆ ਜਾ ਸਕਦਾ।

ਲਗਪਗ ਸਾਰੇ ਧਰਮਾਂ ਦਾ ਇਹ ਸਾਂਝਾ ਵਿਸਵਾਸ਼ ਹੈ ਕਿ ਰੱਬ ਵਲੋਂ ਬਖਸ਼ੇ ਗਏ ਸਵਾਸ ਪੂਰੇ ਹੋਣ 'ਤੇ ਸਬੰਧਿਤ ਵਿਅਕਤੀ ਦੀ ਮੌਤ ਹੋ ਜਾਂਦੀ ਹੈ। ਤਾਹੀਂਓ, ਧਾਰਮਿਕ ਤੇ ਸਮਾਜਿਕ ਭਾਸ਼ਾ ਵਿਚ ਮੌਤ ਹੋ ਜਾਣ ਨੂੰ 'ਸਵਾਸ' ਪੂਰੇ ਹੋ ਜਾਣਾ ਕਿਹਾ ਜਾਂਦਾ ਹੈ। ਉਂਜ ਵੀ ਸਾਧਾਰਨ ਜਾਂ ਗੈਰ ਮਾਹਿਰ ਸੋਚ ਅਨੁਸਾਰ ਸਾਹ ਲੈਣ ਦੀ ਕਿਰਿਆ ਦੇ ਬੰਦ ਹੋ ਜਾਣ 'ਤੇ ਕਿਸੇ ਵਿਅਕਤੀ ਨੂੰ ਮੁਰਦਾ ਸਮਝ ਲਿਆ ਜਾਂਦਾ ਹੈ।

ਦੇਖਣ ਵਿਚ ਆਉਂਦਾ ਹੈ ਕਿ ਡਾਕਟਰ ਲੋਕ ਵੀ ਦਿਲ ਦੀ ਧੜਕਣ ਬੰਦ ਹੋ ਜਾਣ 'ਤੇ ਹੀ ਕਿਸੇ ਵਿਅਕਤੀ ਨੂੰ ਮੁਰਦਾ ਕਰਾਰ ਦੇ ਦਿੰਦੇ ਹਨ। ਉਂਜ ਡਾਕਟਰੀ ਵਿਗਿਆਨ ਦੇ ਖੇਤਰ ਵਿਚ ਇਹ ਇਕ ਖੂਬ ਜਾਣੀ ਪਛਾਣੀ ਸਚਾਈ ਹੈ



ਕਿ ਦਿਲ ਦੀ ਧੜਕਣ ਬੰਦ ਹੋ ਜਾਣ ਤੋਂ ਬਾਅਦ ਵੀ ਦਿਮਾਗ 3-4 ਮਿੰਟਾਂ ਤਕ ਜੀਵਿਤ ਰਹਿੰਦਾ ਹੈ। ਦੂਜੇ ਸ਼ਬਦਾਂ ਵਿਚ, ਦਿਮਾਗ ਨੂੰ ਘੱਟੋ ਘਟ ਚਾਰ ਮਿੰਟਾਂ ਤੱਕ ਆਕਸੀਜਨ ਤੇ ਗਲੂਕੋਜ਼ ਤੋਂ ਵਾਂਝਿਆਂ ਰੱਖਣ 'ਤੇ ਹੀ ਇਸ ਦੀ ਮੌਤ ਹੁੰਦੀ ਹੈ। ਜੇਕਰ ਇਸ ਵਕਫੇ (ਵਿਚਲੇ ਸਮੇਂ) ਦੌਰਾਨ ਦਿਮਾਗ ਨੂੰ ਖੂਨ ਦੀ ਸਪਲਾਈ ਬਹਾਲ ਕਰ ਦਿੱਤੀ ਜਾਵੇ ਤਾਂ ਮੁੜ ਇਸ ਨੂੰ ਪਹਿਲਾਂ ਵਾਲੀ ਕਿਰਿਆਸ਼ੀਲ ਸਥਿਤੀ ਵਿਚ ਲਿਜਾਇਆ ਜਾ ਸਕਦਾ ਹੈ। ਤਾਹੀਂਓ ਅੱਜ ਕੁਝ ਹਾਲਤਾਂ ਵਿਚ, ਜਾਹਰਾ ਤੌਰ 'ਤੇ ਮੁਰਦਾ (Clinically dead) ਵਿਅਕਤੀ ਨੂੰ ਮੁੜ ਜੀਵਨ ਦਾਨ ਬਖਸ਼ਿਆ ਜਾ ਸਕਦਾ ਹੈ, ਖਾਸ ਕਰ ਉਦੋਂ ਜਦੋਂ ਮਰੀਜ ਇਨਟੈਨਸਿਵ ਕੇਅਰ ਯੂਨਿਟ ਵਿਚ ਦਾਖਲ ਹੋਵੇ, ਜਿਥੇ ਆਧੁਨਿਕ ਜੀਵਨ ਬਚਾਓ ਸਾਜੋ ਸਮਾਨ ਦਾ ਪੂਰਾ ਪ੍ਰਬੰਧ ਹੋਵੇ। ਇਸ ਲਈ ਦਿਮਾਗ ਦੀ ਮੌਤ ਹੋ ਜਾਣ 'ਤੇ ਹੀ ਕਿਸੇ ਵਿਅਕਤੀ ਨੂੰ ਸਹੀ ਮਾਅਨਿਆਂ ਵਿਚ ਮੁਰਦਾ ਕਰਾਰ ਦਿੱਤਾ ਜਾ ਸਕਦਾ ਹੈ। ਅੱਜ ਭਾਰਤ ਸਮੇਤ ਵਿਸ਼ਵ ਭਰ ਦੇ ਵਿਗਿਆਨੀ ਇਸ ਗੱਲ ਨਾਲ ਸਹਿਮਤ ਹਨ।

## ਜ਼ਿੰਦਗੀ ਤੇ ਮੌਤ ਵਿਚਕਾਰਲੇ ਪਲ

ਜਿਵੇਂ ਕਿ ਉਪਰ ਜਿਕਰ ਕੀਤਾ ਜਾ ਚੁੱਕਾ ਹੈ, ਦਿਲ ਦੀ ਧੜਕਣ ਬੰਦ ਹੋ ਜਾਣ ਤੋਂ ਬਾਅਦ ਲਗਪਗ ਚਾਰ ਮਿੰਟਾਂ ਤਕ ਦਾ ਸਮਾਂ, ਜ਼ਿੰਦਗੀ ਤੇ ਮੌਤ ਵਿਚਕਾਰ ਅੰਤਿਮ ਕੜੀ ਦਾ ਕੰਮ ਕਰਦਾ ਹੈ। ਇਸ ਅਰਸੇ ਦੌਰਾਨ ਜ਼ਿੰਦਗੀ, ਮੌਤ ਨਾਲ 'ਕੱਚੇ ਧਾਗੇ' ਨਾਲ ਜੁੜੀ ਹੁੰਦੀ ਹੈ। ਹੁਣ ਇਕ ਦਿਲਚਸਪ ਸਵਾਲ ਉਠਦਾ ਹੈ ਕਿ ਇਸ ਅਰਸੇ ਦੌਰਾਨ ਜੀਵਨ-ਘੋਲ ਕਰ ਰਿਹਾ ਵਿਅਕਤੀ ਕਿਸ ਤਰਾਂ ਮਹਿਸੂਸ ਕਰਦਾ ਹੈ ?

ਇਸ ਸਬੰਧ ਵਿਚ ਦੋ ਵਿਸ਼ਵ ਪ੍ਰਸਿੱਧ ਮਨੋਚਕਿਤਸਕਾਂ, ਡਾ: ਰੇਅਮੰਡ ਮੂਡੀ ਆਫ ਵਿਰਜੀਨੀਆ ਅਤੇ ਡਾ: ਐਲਜ਼ਾਬੇਥ ਕੂਬਲਰਰੌਸ ਵਲੋਂ ਕੀਤਾ ਖੋਜ ਦਾ ਕੰਮ ਵਿਸ਼ੇਸ਼ ਮਹਤਵ ਰਖਦਾ ਹੈ। ਇਨਾਂ ਖੋਜੀਆਂ ਨੇ ਦੋ ਦਹਾਕਿਆਂ ਤੋਂ ਵੱਧ ਸਮੇਂ ਤਕ ਇਸ ਵਿਸ਼ੇ ਤੇ ਸਿਦਕਦਿਲੀ ਨਾਲ ਕੰਮ ਕੀਤਾ। ਉਨਾਂ ਨੇ ਮੌਤ ਦੇ ਜਬਾੜੇ 'ਚੋਂ ਬਚ ਕੇ ਆਏ ਹਜਾਰਾਂ ਵਿਅਕਤੀਆਂ ਨਾਲ ਸੰਪਰਕ ਕਾਇਮ ਕੀਤਾ ਜਿਸ ਦੇ ਅਧਾਰ 'ਤੇ ਉਨ੍ਹਾਂ ਨੇ 'ਐਨ ਮੌਤ ਦੇ ਸਮੇਂ ਦੇ' ਅਨੁਭਵਾਂ ਨੂੰ ਪੰਜ ਸਟੇਜਾਂ ਵਿਚ ਵੰਡਿਆ ਹੈ :

**ਪਹਿਲੀ ਸਟੇਜ** :- ਮਰਨ ਵਾਲਾ ਵਿਅਕਤੀ ਸ਼ਾਂਤ ਹੋ ਜਾਂਦਾ ਹੈ ਅਤੇ ਠੀਕ ਮਹਿਸੂਸ ਕਰਦਾ ਹੈ (ਇਸ ਨੂੰ ਆਮ ਬੋਲੀ ਵਿਚ 'ਸੰਭਾਲਾ ਲੈਣਾ' ਕਿਹਾ ਜਾਂਦਾ ਹੈ)। ਅਚਾਨਕ ਡਰ ਦੀ ਭਾਵਨਾ ਤੇ ਦੁਖ ਦਾ ਅਹਿਸਾਸ ਖਤਮ ਹੋ ਜਾਂਦਾ ਹੈ। ਨਿਘ ਤੇ ਪਿਆਰ ਦਾ ਅਨੁਭਵ ਇਸ ਸਟੇਜ ਦੀ ਵਿਸੇਸ਼ਤਾ ਹੈ। ਇਸ ਖੇਤਰ ਵਿਚ ਕੰਮ ਕਰਨ ਵਾਲੇ ਇਕ ਹੋਰ ਵਿਗਿਆਨੀ, ਡਾ: ਮਿੰਚਲ ਸਾਬੂਮ ਦਾ ਕਹਿਣਾ ਹੈ ਕਿ ਉਸ ਦੀ ਖੋਜ ਦੌਰਾਨ, ਇਸ ਸਟੇਜ ਵਿਚ, ਕਿਸੇ ਇਕ ਵਿਅਕਤੀ ਨੇ ਵੀ ਕਿਸੇ ਤਰਾਂ ਦੇ ਬੇਸੁਆਦੇ ਮਾਨਸਿਕ ਪ੍ਰਭਾਵ ਪੈਦਾ ਹੋਣ ਦੇ ਤਜਰਬੇ ਦਾ ਜਿਕਰ ਨਹੀਂ ਕੀਤਾ।

**ਦੂਜੀ ਸਟੇਜ** : ਸੁਣਨ ਸ਼ਕਤੀ ਤੇਜ ਹੋ ਜਾਂਦੀ ਹੈ। ਸਰੀਰ ਤੋਂ ਬਾਹਰ ਆਉਣ ਅਤੇ ਆਪਣੇ ਹੀ ਸਰੀਰ ਨੂੰ ਦੇਖ ਰਿਹਾ ਹੋਣ ਦਾ ਅਨੁਭਵ ਹੁੰਦਾ ਹੈ। ਇਸ ਤੱਥ ਨੂੰ ਬਿਆਨ ਕਰਨ ਦਾ ਤਰੀਕਾ, ਆਮ ਕਰਕੇ ਕੁਝ ਇਸ ਤਰਾਂ ਦਾ ਹੁੰਦਾ ਹੈ, "ਮੈਂ ਆਪਣੇ ਆਪ ਨੂੰ ਅਪਰੇਸ਼ਨ ਟੇਬਲ 'ਤੇ ਪਿਆ ਦੇਖਿਆ, ਜਦੋਂ ਕਿ ਨਰਸਾਂ ਤੇ ਡਾਕਟਰ ਮੇਰੇ 'ਤੇ ਕੰਮ ਕਰ ਰਹੇ ਸਨ। ਮੈਨੂੰ ਇੰਜ ਲਗਾ ਜਿਵੇਂ ਮੈਂ ਉਪਰ ਹੋਵਾਂ, ਛਤ ਤੋਂ ਥਲੇ ਦੇਖ ਰਿਹਾ ਹੋਵਾਂ"।

**ਤੀਜੀ ਸਟੇਜ** : ਬਹੁਤ ਵਿਸ਼ਾਲ ਕਾਲੇ ਆਕਾਸ਼ ਵਿਚ ਪ੍ਰਵੇਸ਼ ਕਰਨ ਅਤੇ ਤੇਜ ਰਫਤਾਰ ਨਾਲ ਤੁਰਨ ਦਾ ਅਹਿਸਾਸ ਹੁੰਦਾ ਹੈ। ਕਈਆਂ ਨੂੰ ਜੋਰਦਾਰ ਹਨੇਰੀ ਵਿਚ ਘਿਰੇ ਹੋਣ ਅਤੇ ਲਗਾਤਾਰ ਤੇਜੀ ਨਾਲ ਤੁਰਦੇ ਰਹਿਣ ਦਾ ਅਨੁਭਵ ਹੁੰਦਾ ਹੈ। ਕਈ ਕਹਿੰਦੇ ਹਨ ਕਿ ਉਨਾਂ ਨੂੰ ਇੰਜ ਮਹਿਸੂਸ ਹੋਇਆ ਜਿਵੇਂ ਉਹ ਕਿਸੇ ਸੁਰੰਗ ਵਿਚ ਦਾਖਲ ਹੋ ਗਏ ਹੋਣ, ਜਦੋਂ ਕਿ ਹੋਰਨਾ ਨੇ ਇਸ ਨੂੰ ਇਕ ਵੀਰਾਨ ਜਾਂ ਸੁੰਨੀ ਥਾਂ ਦੱਸਿਆ।

**ਚੌਥੀ ਸਟੇਜ** : ਇਸ ਸਥਿਤੀ ਵਿਚ ਬਹੁਤ ਚਮਤਕਾਰ ਸੁਨਹਿਰੀ ਜਾਂ ਸਫੇਦ ਰੋਸ਼ਨੀ, ਜੋ ਅੱਖਾਂ ਨੂੰ ਠੇਸ ਨਹੀਂ ਪਹੁੰਚਾਉਂਦੀ, ਦੇਖਣ ਦਾ ਅਨੁਭਵ ਹੁੰਦਾ ਹੈ। ਹਰ ਚੀਜ ਚਾਨਣੀ ਨਾਲ ਨ੍ਹਾਤੀ ਦਿਖਾਈ ਦਿੰਦੀ ਹੈ। ਇਥੇ ਕੁਝ ਵਿਅਕਤੀਆਂ ਨੂੰ ਨਿਘ ਅਤੇ ਪਿਆਰ ਅਤੇ ਉਚੇ ਉਠਣ ਦਾ ਅਹਿਸਾਸ ਹੁੰਦਾ ਹੈ। ਕਈਆ ਨੂੰ ਮੰਦੇ ਦਿਨ ਖਤਮ ਹੋਣ ਅਤੇ ਨਵੀਂ ਜਿੰਦਗੀ ਸ਼ੁਰੂ ਹੋਣ ਦਾ ਅਨੁਭਵ ਹੁੰਦਾ ਹੈ।

**ਪੰਜਵੀਂ ਤੇ ਅੰਤਿਮ ਸਟੇਜ਼ :** ਸਬੰਧਤ ਵਿਅਕਤੀ ਨੂੰ ਹੁਣ ਉਸ ਥਾਂ ਦਾਖਲ ਹੋਣ ਦਾ ਅਹਿਸਾਸ ਹੁੰਦਾ ਹੈ ਜਿਥੇ ਰੋਸ਼ਨੀ ਆਉਂਦੀ ਦਿਖਾਈ ਦਿੰਦੀ ਹੈ। ਇਥੇ ਹੀ ਉਸ ਨੂੰ ਮਿਤਰ ਪਿਆਰੇ ਸਾਕ-ਸਬੰਧੀਆਂ ਨਾਲ ਸਨੇਹ ਪੂਰਨ ਮਿਲਣੀ ਦਾ ਅਹਿਸਾਸ ਹੁੰਦਾਂ ਹੈ, ਜਿਵੇਂ ਉਹ ਉਸ ਨੂੰ 'ਜੀ ਆਇਆਂ'

ਕਹਿ ਰਹੇ ਹੋਣ । ਕਈ ਵਿਅਕਤੀ, ਖੂਬਸੂਰਤ ਕੁਦਰਤੀ ਨਜ਼ਾਰੇ ਦੇਖਣ ਜਾਂ ਬਹੁਤ ਵਧੀਆ ਸੰਗੀਤ ਸੁਣਨ ਦੀ ਗੱਲ ਕਰਦੇ ਹਨ। ਇਹ ਇਕ ਤਣਾਓ ਮੁਕਤ ਮਨੋਅਵਸਥਾ ਹੁੰਦੀ ਹੈ ਜੋ ਆਮ ਜੀਵਨ ਵਿਚ ਲੋਕਾਂ ਨੂੰ ਕਦੀ ਪ੍ਰਾਪਤ ਨਹੀਂ ਹੁੰਦੀ ਇਸ ਲਈ ਇਸ ਦਾ ਅਨੁਭਵ ਮਨੁੱਖ ਲਈ ਬੜਾ ਹੀ ਆਨੰਦ ਭਰਪੂਰ ਹੋਇਆ ਕਰਦਾ ਹੈ। ਤਾਹੀਂਓ ਇਸ ਮੰਜਿਲ ਤੱਕ ਪਹੁੰਚਿਆ ਵਿਅਕਤੀ, ਮੁੜ ਸੁਰਜੀਤ' ਹੋਣ 'ਤੇ ਆਪਣੇ ਮੁੱਢਲੇ ਪ੍ਰਤੀਕਰਮ ਵਜੋਂ ਨਿਰਾਸ਼ ਸੁਰ ਵਿਚ ਗੱਲ ਕਰਦਾ ਹੈ, ਕਿਉਂ ਕਿ ਉਸ ਨੂੰ ਵਾਤਾਵਰਨ ਤੋਂ ਜੁਦਾ ਹੋਣ ਦਾ ਪਛਤਾਵਾ ਹੁੰਦਾ ਹੈ ਪਰ ਕੁਝ ਸਮੇਂ ਬਾਅਦ ਵਿਚਾਰਾਂ ਵਿਚ ਸਥਿਰਤਾ ਆ ਜਾਂਦੀ ਹੈ-ਉਹ ਜਲਦੀ ਹੀ ਸਾਵਾਂਪਨ ਪ੍ਰਾਪਤ ਕਰ ਲੈਂਦਾ ਹੈ।

### ਵਿਗਿਆਨੀਆਂ ਦੀ ਰਾਇ

ਵਿਗਿਆਨੀਆਂ ਨੇ ਇਨਾਂ ਸਟੇਜਾਂ ਦੀ ਵੱਖ ਵੱਖ ਤਰਾਂ ਨਾਲ ਵਿਆਖਿਆ ਕੀਤੀ ਹੈ ਪਰ ਇਸ ਖੇਤਰ ਦੇ ਬਹੁ ਸੰਮਤੀ ਮਾਹਿਰਾਂ ਦੀ ਰਾਇ ਹੈ ਕਿ ਇਹ ਸਭ ਕੁਝ ਦਿਮਾਗ ਨੂੰ ਆਕਸੀਜਨ ਤੋਂ ਭੁੱਖਿਆਂ ਰੱਖਣ ਤੇ [ਖੂਨ ਦੀ ਸਪਲਾਈ ਬੰਦ ਹੋ ਜਾਣ ਕਾਰਨ] ਕਲਪਨਾ ਵਿਚ ਚਿੱਤਰ ਦੇਖਣ ਦੀ ਸਥਿਤੀ [ਹਲਿਊਸੀਨੇਸ਼ਨ] ਤੋਂ ਵੱਧ ਹੋਰ ਕੁਝ ਵੀ ਨਹੀਂ। ਇਸ ਤਰਾਂ ਦੇ ਅਨੁਭਵ, ਨਕਲੀ ਮਨੋ ਵਰਤਾਰੇ, ਯਾਨੀ ਭੁਲਾਂਦਰੇ ਹੀ ਹੁੰਦੇ ਹਨ। ਦੇਖਣ ਵਿਚ ਆਉਂਦਾ ਹੈ ਕਿ ਕਿਸੇ ਵੱਡੇ ਅਪਰੇਸ਼ਨ ਤੋਂ ਪਹਿਲਾਂ ਬੇਹੋਸ਼ ਕੀਤਾ ਗਿਆ ਮਰੀਜ, ਹੋਸ਼ ਸੰਭਾਲਨ 'ਤੇ ਕੁਝ ਇਸ ਤਰਾਂ ਦੇ ਹੀ ਮਿਲਦੇ ਜੁਲਦੇ ਅਨੁਭਵਾਂ ਦਾ ਜਿਕਰ ਕਰਦਾ ਹੈ, ਜੋ ਉਪਰੋਕਤ ਵਿਚਾਰਾਂ ਨੂੰ ਬਲ ਪ੍ਰਦਾਨ ਕਰਦਾ ਹੈ।

ਆਓ, ਗੱਲ ਦੀ ਤੰਦ ਨੂੰ ਫਿਰ ਪਿੱਛੋਂ ਫੜ ਕੇ ਮੇਲੀਏ। ਗੱਲ ਚੱਲ ਰਹੀ ਸੀ ਕਿ ਦਿਲ ਦੀ ਧੜਕਣ ਬੰਦ ਹੋ ਜਾਣ ਤੋਂ ਬਾਅਦ ਵੀ ਦਿਮਾਗ ਲਗਪਗ ਚਾਰ ਮਿੰਟਾਂ ਤੱਕ ਜੀਵਿਤ ਰਹਿੰਦਾ ਹੈ ਅਤੇ ਇਸ ਅਰਸੇ ਦੌਰਾਨ ਸਬੰਧਤ ਵਿਅਕਤੀ ਨੂੰ ਕੁਝ ਅੰਤਰਮੁਖੀ ਅਨੁਭਵ ਹੁਦੇ ਹਨ, ਜਿਨ੍ਹਾਂ ਦਾ ਜਿਕਰ ਅਸੀਂ ਉਪਰ ਕਰ ਚੁੱਕੇ ਹਾ।

ਇਨ੍ਹਾਂ ਅੰਤਰਮੁਖੀ ਅਨੁਭਵਾਂ ਦਾ ਤੱਥਮਈ ਹੋਣਾ ਜ਼ਰੂਰੀ ਨਹੀਂ, ਜਦੋਂ ਕਿ ਬਾਹਰਮੁਖੀ ਅਨੁਭਵ ਸੱਚ 'ਤੇ ਆਧਾਰਿਤ ਹੁੰਦੇ ਹਨ। ਸੋ, ਅੰਤਰਮੁਖੀ ਅਨੁਭਵਾਂ ਨੂੰ ਦਿਮਾਗੀ ਭੁਲਾਂਦ-ਰਿਆਂ ਦਾ ਨਾਂ ਦਿੱਤਾ ਜਾ ਸਕਦਾ ਹੈ ਪਰ ਯਾਦ ਰੱਖਿਆ ਜਾਵੇ, ਅੰਤਰਮੁਖੀ ਅਨੁਭਵ ਕਿਸੇ ਇਕ ਨੂੰ ਸੱਚੀਓਂ ਵੀ ਵਾਪਰ ਸਕਦੇ ਹਨ ਪਰ ਆਮ ਤੌਰ 'ਤੇ ਇਹ ਗੈਰ ਹਕੀਕੀ ਹੀ ਹੁੰਦੇ ਹਨ। ਇਹ ਅੰਤਰਮਖੀ ਅਨੁਭਵ ਜਾਂ ਦਿਮਾਗੀ ਭੁਲਾਂਦਰੇ, ਤਿੰਨ ਕਿਸਮ ਦੇ ਹੁੰਦੇ ਹਨ ਪਰ ਇਥੇ ਇਨਾਂ ਦਾ ਵੇਰਵੇ ਸਹਿਤ ਜਿਕਰ ਕਰਨਾ, ਵਿਸ਼ੇ ਤੋਂ ਬਾਹਰ ਜਾਣ ਵਾਲੀ ਗੱਲ ਹੋਵੇਗੀ।



ਹੁਣ ਬੇਝਿਜਕ ਹੋ ਕੇ ਕਿਹਾ ਜਾ ਸਕਦਾ ਹੈ ਕਿ ਦਿਲ ਦੀ ਧੜਕਣ ਬੰਦ ਹੋ ਜਾਣ ਤੋਂ ਬਾਅਦ ਦੇ ਨਕਲੀ ਅਨੁਭਵ ਛਾਇਆ, ਭਰਮ ਜਾਂ ਛਲਾਵਾ ਹੀ ਹੁੰਦੇ ਹਨ, ਜਿਨਾਂ ਨੂੰ ਵਿਗਿਆਨ ਦੀ ਭਾਸ਼ਾ ਵਿਚ 'ਇਲਊਜ਼ਨ-ਹਲਿਊਸੀਨੇਸ਼ਨ ਤੇ ਡਿਲਊਜ਼ਨ'' ਦਾ ਨਾਂ ਦਿੱਤਾ ਜਾਂਦਾ ਹੈ। ਉਪਰੋਕਤ ਤੱਥਾਂ ਦੀ ਰੌਸ਼ਨੀ ਵਿਚ, ਹੁਣ ਲੇਖ ਦੇ ਆਰੰਭ ਵਿਚ ਬਿਆਨ ਕੀਤੀ ਗਈ ਕਹਾਣੀ ਵਿਚਲੇ ਸੱਚ-ਝੂਠ ਦਾ ਨਿਤਾਰਾ ਸੌਖੇ ਹੀ ਕੀਤਾ ਜਾ ਸਕੇਗਾ।

ਸੋ ਅਸੀਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਕਹਾਣੀ ਵਿਚਲੇ ਮੁੱਖ ਪਾਤਰਾਂ, ਵੀਰ ਸਿੰਘ ਦੇ ਦਿਲ ਦੀ ਧੜਕਣ, ਕਿਸੇ ਅਗਿਆਤ ਕਾਰਨ ਕਰ ਕੇ ਅਚਾਨਕ ਬੰਦ ਹੋ ਗਈ ਸੀ ਅਤੇ ਚਾਰ ਮਿੰਟਾਂ ਦੇ ਫੈਸਲਾਕੁਨ ਅਰਸੇ ਦੌਰਾਨ ਹੀ ਉਸ ਦਾ ਦਿਲ ਮੁੜ ਕਿਰਿਆਸ਼ੀਲ ਸਥਿਤੀ ਵਿਚ ਆ ਗਿਆ ਸੀ। (ਅਜਿਹਾ ਕਿਵੇਂ ਸੰਭਵ ਹੋਇਆ, ਇਹ ਇਕ ਵੱਖਰਾ ਵਿਸ਼ਾ ਹੈ ਪਰ ਡਾਕਟਰੀ ਵਿਗਿਆਨ ਦੇ ਖੇਤਰ ਵਿਚ ਇਹ ਕੋਈ ਅਚੰਭੇ ਵਾਲੀ ਗੱਲ ਨਹੀਂ, ਕਿਉਂਕਿ ਕਦੇ-ਕਦਾਈਂ ਅਜਿਹਾ ਵਾਪਰ ਸਕਦਾ ਹੈ।) ਇਸ ਤਰਾਂ 'ਮੌਤ' ਦੀ ਸੁਧਰੀ ਹੋਈ ਪਰਿਭਾਸ਼ਾ ਅਨੁਸਾਰ ਵੀਰ ਸਿੰਘ ਨੂੰ ਕਿਸੇ ਪੜਾਅ 'ਤੇ ਵੀ ਮੁਰਦਾ ਕਰਾਰ ਨਹੀਂ ਦਿੱਤਾ ਜਾ ਸਕਦਾ, ਯਾਨੀ ਦਿਲ ਦੀ ਧੜਕਣ ਬੰਦ ਹੋ ਜਾਣ ਦੇ ਅਰਸੇ ਦੌਰਾਨ ਵੀ ਓਹ, ਵਿਗਿ-ਆਨ ਦੀ ਨਜ਼ਰ ਵਿਚ ਜੀਵਤ ਹੀ ਸੀ।

ਦੂਜਾ, ਵੀਰ ਸਿੰਘ, ਦਿਮਾਗੀ ਭੁਲਾਂਦਰਿਆਂ ਦੇ ਅਸਰ ਹੇਠ ਹੀ ਮੇਰੇ ਨਾਨੇ ਤੇ ਮਾਮੇ ਨੂੰ ਮਿਲਣ ਦਾ ਜਿਕਰ ਕਰਦਾ ਸੀ। ਹੋ ਸਕਦਾ ਹੈ' ਉਸ ਨੂੰ ਸੱਚੀਓਂ ਇਸ ਤਰਾਂ ਦਾ ਅੰਤਰਮੁਖੀ ਅਨੁਭਵ ਹੋਇਆ ਹੋਵੇ!

ਤੀਜਾ, ਇਸ ਘਟਨਾ ਦਾ ਕਰਮ ਸਿੰਘ ਦੀ ਮੌਤ ਨਾਲ ਉਕਾ ਹੀ ਕੋਈ ਸਬੰਧ ਨਹੀਂ। ਤੱਥ, ਮੂੰਹੋਂ ਬੋਲਦੇ ਹਨ।

ਚੌਥਾ, ਜਮਦੂਤਾਂ ਵਲੋਂ ਕਰਮ ਸਿੰਘ ਦੀ ਥਾਂ 'ਤੇ ਵੀਰ ਸਿੰਘ ਨੂੰ ਲੈ ਜਾਣ ਦੀ ਗੱਲ, ਇਕ ਅਵਿਗਿਆਨਕ ਸੋਚ ਹੈ-ਮਨਘੜਤ, ਬੇ-ਬੁਨਿਆਦ ਤੇ ਹਾਸੋਹੀਣੀ ਵੀ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਕੁਦਰਤ ਹਮੇਸ਼ਾ ਭੇਦਭਰੀ ਬਣੀ ਰਹੇਗੀ ਪਰ ਇਹ ਵੀ ਸੱਚ ਹੈ ਕਿ ਅੱਜ ਵਿਗਿਆਨੀ, ਕੁਦਰਤ ਦੇ ਗੁੱਝੇ ਭੇਤਾਂ ਨੂੰ ਧੜਾਧੜ ਉਜਾਗਰ ਕਰ ਰਹੇ ਹਨ. ਜਿਸ ਦੇ ਸਿੱਟੇ ਵਜੋਂ ਬੇਥਵੀਆਂ ਰਵਾਇਤੀ ਧਾਰਨਾਵਾਂ ਦੀ ਧਾਰ ਖੁੰਢੀ ਪੈ ਰਹੀ ਹੈ।

### ਨਿਚੋੜ

ਅਜੀਬੋ-ਗਰੀਬ ਮਨੋਵਰਤਾਰੇ ਜਾਂ ਕਹਿ ਲਵੋ, ਮਨੁੱਖੀ ਵਿਉਹਾਰ ਦੇ ਕੁਝ ਵਿਸੇਸ਼ ਕੁਢੰਗੇ ਰੂਪ, ਸਰੀਰ ਅੰਦਰਲੇ ਬਾਇਆਲੋਜ਼ੀਕਲ, (biological) ਸੰਤੁਲਨ ਵਿਚ ਗੜ-ਬੜੀ ਕਾਰਨ ਪੈਦਾ ਹੁੰਦੇ ਹਨ। ਇਨਾਂ ਦਿਮਾਗੀ ਕੁਢੱਬਾਂ ਨੂੰ ਕਿਸੇ ਚਮਤਕਾਰ ਜਾਂ 'ਗੈਬੀ' ਸ਼ਕਤੀ ਨਾਲ ਜੋੜ ਕੇ ਦੇਖਣਾ, ਅਗਿਆਨਤਾ ਤੇ ਅੰਧ ਵਿਸਵਾਸ਼ ਦਾ ਪ੍ਰਤੀਕ ਹੈ। ●



ਮਨੋ ਵਿਗਿਆਨ :

# ਬੱਚਿਆਂ ਅੰਦਰ ਪਾਈ ਜਾਂਦੀ ਈਰਖਾ

—ਬਲਵਿੰਦਰ ਬਰਨਾਲਾ

ਬੱਚੇ ਅਕਸਰ ਹੀ ਲੜਦੇ ਝਗੜਦੇ ਦੇਖੇ ਜਾ ਸਕਦੇ ਹਨ। ਉਹਨਾਂ ਦੀਆਂ ਹੋਰ ਅਨੇਕਾਂ ਰੁਚੀਆਂ ਦੀ ਤਰਾਂ ਉਹ ਲੜਨ ਝਗੜਨ ਦੀ ਰੁਚੀ ਦਾਪ੍ਰਗਟਾਵਾ ਕਰੇ ਬਿਨਾਂਵੀ ਨਹੀਂ ਰਹਿ ਸਕਦੇ ਉਹ ਅਜੇ ਅਜਿਹਾ ਵੱਲ ਨਹੀਂ ਸਿੱਖੇ ਹੁੰਦੇ ਜਿਸ ਨਾਲ ਆਪ-ਣੀਆਂ ਭਾਵਨਾਵਾਂ ਤੇ ਕਾਬੂ ਪਾਇਆ ਜਾ ਸਕੇ। ਸੁਆਲ ਉਠਦਾ ਹੈ ਕਿ ਬੱਚਿਆਂ ਅੰਦਰ ਪਾਈ ਜਾਂਦੀ ਲੜਾਈ ਝਗੜੇ ਦੀ ਰੁਚੀ ਕੀ ਉਹਨਾਂ ਅੰਦਰ ਸਥਾਈ ਈਰਖਾ ਸਥਾਪਤ ਕਰ ਸਕਦੀ ਹੈ? ਕੀ ਅਜਿਹੀ ਸਮੱਸਿਆ ਉਹਨਾਂ ਦੇ ਵੱਡੇ ਹੋਣ ਤੇ ਵੀ ਕਾਇਮ ਰਹੇਗੀ? ਮਾਪਿਆਂ ਅੰਦਰ ਅਜਿਹੇ ਖਿਆਲ ਅਕਸਰ ਦੇਖੇ ਗਏ ਹਨ ਜਿਹੜੇ ਆਪਣੇ ਬੱਚਿਆਂ ਵਿਚਕਾਰ ਲੜਾਈ ਝਗੜੇ ਵੇਖਦੇ ਰਹਿੰਦੇ ਹਨ। ਮਨੋਵਿਗਿਆਨੀਆਂ ਅਨੁਸਾਰ ਮਾਪਿਆਂ ਨੂੰ ਅਜਿਹੇ ਲੜਾਈ ਝਗੜਿਆਂ ਵਿੱਚ ਦਖਲ ਅੰਦਾਜੀ ਨਹੀ' ਕਰਨੀ ਚਾਹੀਦੀ ਜਿਹੜੀ ਇਸ ਸਮੱਸਿਆ ਨੂੰ ਵਧਾਏਗੀ ਹੀ। ਉਹਨਾਂ ਅਨੁਸਾਰ ਮਾਪਿਆਂ ਦਾ ਦੂਰ ਰਹਿਣਾ ਹੀ ਲਾਹੇਮੰਦਾ ਹੈ। ਜੇਕਰ ਕਿਸੇ ਕਾਰਨ ਬੱਸ ਦਖਲ ਦੇਣਾ ਜਰੂਰੀ ਹੀ ਬਣ ਜਾਵੇ ਤਾਂ ਪੱਖਪਾਤ ਤੋਂ ਕੰਮ ਨਹੀਂ ਲੈਣਾ ਚਾਹੀਦਾ ਸਗੋਂ ਬਿਨਾਂ ਗੁੱਸਾ ਕੀਤਿਆਂ ਸਪਸ਼ਟ ਪਹੁੰਚ ਅਪਨਾਉਣੀ ਚਾਹੀਦੀ ਹੈ। ਪੱਖਪਾਤੀ ਰਵੱਈ-ਆ ਬੱਚਿਆਂ ਅੰਦਰ ਈਰਖਾ ਨੂੰ ਸਥਾਈ ਰੂਪ ਦੇਵੇਗਾ।

ਅਸੀਂ ਸਭ ਹੀ ਬੱਚਿਆਂ ਨੂੰ ਕਿਸੇ ਨਾ ਕਿਸੇ ਸਮੇਂ ਲੜਦੇ ਦੇਖ ਸਕਦੇ ਹਾਂ।ਆਪਣੇ ਬੱਚੇ ਦਾ ਪੱਖ ਕਰਨਦੀ ਦਵੈਤ ਭਾਵਨਾ ਅਨੁਸਾਰ ਮਾਪਿਆਂ ਵਲੋਂ ਪ੍ਰਗਟ ਹੁੰਦੀ ਦੇਖ ਸਕਦੇ ਹਾਂ। ਇਥੋਂ ਤੱਕ ਕਈ ਵਾਰੀ ਤਾਂ ਦੋਵੇਂ ਧਿਰਾਂ ਦੇ ਮਾਪੇ ਵੀ ਮਾਰੂ ਰੁਖ ਅਖਤਿਆਰ ਕਰ ਲੈਂਦੇ ਹਨ। ਅਜਿਹਾ ਮਨੁੱਖਾਂ ਅੰਦਰ ਪਾਈ ਜਾਂਦੀ ਦਵੈਤ ਭਾਵਨਾਂ ਚੋਂ ਹੀ ਨਿਕਲਦਾ ਹੈ। ਮਨੁੱਖਾਂ ਦੀਆਂ ਵੱਖ ਵੱਖ ਪਰਤਾਂ ਅੰਦਰ ਈਰਖਾ ਦੇ ਵੱਖੋਂ ਵੱਖਰੇ ਅੰਦਾਜ ਦੇਖੇ ਜਾ ਸਕਦੇ ਹਨ। ਇਹ ਵੀ ਹੈਰਾਨੀ ਵਾਲੀ ਗੱਲ ਹੈ ਕਿ ਸਭ ਤੋਂ ਵੱਧ ਈਰਖਾ ਬੱਚੇ ਕਰਦੇ ਹਨ ਅਤੇ ਉਹਨਾਂ ਅੰਦਰ ਇਹ ਹੁੰਦੀ ਵੀ ਅਸਥਾਈ ਅਤੇ ਵਕਤੀ ਹੈ। ਪਰ ਇਸਦਾ ਇਹ ਮਤਲਬ ਨਹੀਂ ਕਿ ਅਜਿਹੀ ਈਰਖਾ ਨੂੰ ਅਣਗੌਲਿਆਂ ਕੀਤਾ ਜਾਵੇ। ਸਗੋਂ ਇਸ ਸਮੱਸਿਆ ਨੂੰ ਗੰਭੀਰਤਾ ਨਾਲ ਲਿਆ ਜਾਣਾ ਚਾਹੀਦਾ ਹੈ। ਫਿਰ ਅਜਿਹੇ ਸਮੇਂ ਮਾਪੇ ਕੀ ਕਰਨ? ਉਹਨਾਂ ਨੂੰ ਚਾਹੀਦਾ ਹੈ ਕਿ ਸਭ ਤੋਂ ਪਹਿਲਾਂ ਈਰ-ਖਾ ਦੇ ਕਾਰਨ ਨੂੰ ਸਮਝਣ ਦਾ ਯਤਨ ਕਰਨ। ਬੱਚਿਆਂ ਨੂੰ ਕਿਸੇ ਕਿਸਮ ਦੇ ਘਾਤ ਦਾ ਅਹਿਸਾਸ ਨਾ ਹੋਣ ਦੇਣ।



ਅਸੀਂ ਸਭ ਚਾਹੁੰਦੇ ਹਾਂ ਕਿ ਬੱਚੇ ਇੱਕ ਦੂਸਰੇ ਨਾਲ ਪਿਆਰ ਭਰੱਪਣ ਨਾਲ ਰਹਿਣ, ਇੱਕ ਦੂਸਰੇ ਦੀ ਮਦਦ ਕਰਨ ਈਰਖਾ ਤੋਂ ਇਲਾਵਾ ਸਾਨੂੰ ਬੱਚਿਆਂ ਦੇ ਦੂਸਰੇ ਪੱਖ ਪਿਆਰ ਨੂੰ ਸਮਝਣਾ ਚਾਹੀਦਾ ਹੈ। ਬੱਚਿਆਂ ਅੰਦਰ ਕੁਝ ਇਹੋ ਜਿਹੀਆਂ ਗੱਲਾਂ ਵੀ ਦੇਖੀਆਂ ਜਾ ਸਕਦੀਆਂ ਹਨ ਜਿਹੜੀਆਂ ਮਾਪਿਆਂ ਅੰਦਰ ਖੁਸ਼ੀ ਦਾ ਅਹਿਸਾਸ ਪੈਦਾ ਕਰਦੀਆਂ ਹਨ। ਦੂਸਰਿਆਂ ਪ੍ਰਤੀ ਖੁਦਗਰਜ਼ੀ ਰਹਿਤ ਅਤੇ ਨਿਮਰ ਸੁਭਾਅ ਦਾ ਪ੍ਰਗਟਾਵਾ ਪੈਦਾ ਕਰਦੀਆਂ ਹਨ। ਬੱਚੇ ਦਾ ਆਪਣੇ ਭੈਣ ਭਰਾ ਪ੍ਰਤੀ ਰੁੱਖਾ, ਗੁੱਸੇਖੋਰ ਅਤੇ ਭੈੜਾ ਵਰਤਾਓ ਮਾਪਿਆਂ ਦੀ ਵਧੇਰੇ ਚਿੰਤਾ ਦਾ ਕਾਰਨ ਹੁੰਦਾ ਹੈ।

ਸੁਸਾਇਟੀ ਕੋਲ ਆਏ ਇੱਕ ਕੇਸ ਅਧੀਨ ਦੇਖਿਆ ਗਿਆ ਕਿ ਵੱਡਾ ਬੱਚਾ ਅਕਸਰ ਛੋਟੇ ਨੂੰ ਹਮੇਸ਼ਾ ਕੁਟਦਾ ਮਾਰਦਾ ਰਹਿੰਦਾ। ਸਬੰਧਤ ਘਰ ਵਿੱਚ 3-4 ਬੱਚੇ ਸਨ। ਜਦ ਕਦੇ ਵੀ ਕੋਈ ਵੱਡੇ ਨੂੰ ਅਜਿਹਾ ਕਰਨ ਤੋਂ ਰੋਕਣ ਦਾ ਯਤਨ ਕਰਦਾ ਤਾਂ ਬੱਚਿਆਂ ਦੀ ਮਾਂ ਅਕਸਰ ਚੁਪ ਕਰ ਜਾਂਦੀ ਕਿਉਂ ਉਸ ਲਈ ਇਹ ਆਮ ਜਿਹੀ ਗੱਲ ਸੀ। ਛੋਟਾ ਬੱਚਾ ਵੱਡੇ ਨੂੰ ਹਮੇਸ਼ਾ ਖੁਸ਼ ਕਰਨ ਦਾ ਯਤਨ ਕਰਦਾ, ਉਸ ਨਾਲ ਖੇਡਣ ਵਿੱਚ ਖੁਸ਼ੀ ਅਨੁਭਵ ਕਰਦਾ।

ਸੁਆਲ ਪੈਦਾ ਹੁੰਦਾ ਹੈ ਕਿ ਕੀ ਸਾਰੇ ਭੈਣ ਭਰਾ ਇਸ਼ੇ ਤਰਾਂ ਕਰਦੇ ਹਨ? ਹਾਂ ਸਾਰੇ ਭੈਣ ਭਰਾ ਲੜਦੇ ਝਗੜਦੇ ਹਨ ਪਰ ਕੁਝ ਖਾਸ ਪੱਧਰ ਤੱਕ ਅਤੇ ਕੁਝ ਖਾਸ ਹੱਦ ਤੱਕ।ਪ੍ਰੀਵਾਰ ਤੋ ਪ੍ਰੀਵਾਰਅਤੇ ਉਮਰ ਤੋਂ ਉਮਰ ਇਹ ਫਰਕਦੇਖਿਆ ਜਾਵੇਗਾ ਉਪਰੋਕਤ ਉਦਾਹਰਣ ਵਿੱਚ ਮਾਂ ਦੀ ਚੁਪ ਵੱਡੇ ਨੂੰ ਅਜਿਹਾ ਕਰਨ ਵਿੱਚ ਉਤਸ਼ਾਹਤ ਕਰਦੀ ਹੈ। ਕੈਂਬਰਿਜ਼ ਯੂਨੀਵਰਸਿਟੀ ਅਮਰੀਕਾ ਦੇ ਮਨੋ-ਵਿਗਿਆਨੀ ਨੇ ਭੈਣਾਂ ਅਤੇ ਭਰਾਵਾਂ ਦੇ ਸੁਭਾਆਂ ਤੇ ਖੋਜ ਕੀਤੀ ਕਿ ਉਹ ਕਿਸ ਤਰਾਂ ਵਰਤਦੇ ਹਨ। ਉਸਦਾ ਕਥਨ ਹੈ ਕਿ ਇਹ ਸੁਭਾਵਕ ਹੈ ਕਿ ਸਾਰੀਆਂ ਮਾਵਾਂ

ਬੱਚਿਆਂ ਦੇ ਲੜਾਈ ਝਗੜੇ ਤੋਂ ਚਿੰਤਤ ਹੁੰਦੀਆਂ ਹਨ। ਤੇ ਬੱਚਿਆਂ ਅੰਦਰ ਅਜਿਹੇ ਵਰਤਾਰੇ ਦਾ ਪ੍ਰਗਟਾਵਾ ਖੁਲ੍ਹੇ ਰੂਪ ਵਿੱਚ ਹੁੰਦਾ ਹੈ । ਉਸਨੇ ਦੇਖਿਆ ਕਿ ਕਈ ਪਰੀਵਾਰਾਂ ਦੇ ਬੱਚਿਆਂ ਵਿਚਕਾਰ ਲੜਾਈ ਦੀਆਂ ਨਿੱਕੀਆਂ ਘਟਨਾਵਾਂ ਅਕਸਰ ਘੰਟੇ ਦੋ ਘੰਟੇ ਦੇ ਵਕਫਿਆਂ ਬਾਅਦ ਵਾਪਰੀਆਂ ਅਤੇ ਕਈ ਵਿੱਚ ਦਿਨ ਵਿੱਚ ਇਹ 20 ਤੋਂ 25 ਵਾਰ ਵਾਪਰੀਆਂ। ਕਈ ਵਾਰੀ ਤਾਂ ਜੰਮ ਕੇ ਲੜਾਈ ਵੀ ਹੋਈ।

ਮਾਪਿਆਂ ਦੀ ਮੁਖ ਚਿੰਤਾ ਦਾ ਕਾਰਨ ਉਹਨਾਂ ਵਿਚਕਾਰ ਕੇਵਲ ਲੜਾਈ ਹੀ ਨਹੀਂ ਸਗੋਂ ਕਈ ਵਾਰ ਤਾਂ ਉਹ ਇਹ ਸੋਚਣ ਤੇ ਵੀ ਮਜਬੂਰ ਹੋ ਜਾਂਦੇਹਨ ਕਿ ਕਿਤੇ ਇਹ ਲੜਾਈਆਂ ਜਿੰਦਗੀ ਭਰ ਲਈ ਸਥਾਈ ਰੂਪ ਨਾ ਧਾਰ ਲੈਣ ਤੇ ਉਹ ਪੂਰੀ ਤਰਾਂ ਇਕ ਦੂਸਰੇ ਤੋਂ ਵੱਖ ਹੋ ਕੇ ਈਰਖਾਲੂ ਰੁਖ ਅਖਤਿਆਰ ਕਰ ਜਾਣ । ਪਰ ਉਹਨਾਂ ਵਾਸਤੇ ਤੱਸਲੀ ਦੇਣ ਵਾਲੀ ਗੱਲ ਮਨੋਵਿਗਿਆਨੀਆਂ ਲੱਭੀ ਹੈ ਕਿ ਬੱਚਿਆਂ ਅੰਦਰ ਪਾਇਆ ਜਾਂਦਾ ਵਿਰੋਧ ਅਸਥਾਈ ਹੁੰਦਾ ਹੈ। ਮਨੋਵਿਗਿਆ-ਨੀਆਂ ਦੇ ਨੋਟਿਸ ਵਿੱਚ ਆਇਆ ਹੈ ਕਿ ਜਿਹੜੇ ਬੱਚੇ ਬਹੁਤਾ ਲੜਦੇ ਹਨ ਅਜਿਹੇ ਬੱਚੇ ਕਈ ਵਾਰ ਇੱਕ ਦੂਸਰੇ ਲਈ ਬਹੁਤਾ ਕਰ ਦਿਖਾਉਂਦੇ ਹਨ, ਆਪਣੇ ਭੈਣ ਭਰਾਵਾਂ ਦੀ ਵਧੇਰੇ ਸਹਾਇਤਾ ਕਰਦੇ ਹਨ, ਉਹਨਾਂ ਦੇ ਅਰਾਮ ਤੇ ਖੁਸ਼ੀ ਲਈ ਉਤਾਵਲੇ ਹੁੰਦੇ ਹਨ।

ਇੱਕ ਹੋਰ ਸੁਆਲ ਸਾਹਮਣੇ ਆਉਂਦਾ ਹੈ ਕਿ ਕੀ ਲਿੰਗ ਦਾ ਵਖਰੇਵਾਂ ਤਾਂ ਅਜਿਹਾ ਕਰਨ ਦਾ ਕਾਰਨ ਨਹੀਂ ਬਣਦਾ ? ਕੀ ਹਮਉਮਰ ਅਤੇ ਇੱਕੋ ਲਿੰਗ ਦੇ ਬੱਚਿਆਂ ਵਿੱਚ ਵਧੇਰੇ ਪਿਆਰ ਹੁੰਦਾ ਹੈ ? ਮਨੋਵਿਗਿਆਨੀ ਸਪੱਸ਼ਟ ਰੂਪ ਵਿੱਚ ਇਸਦਾ ਉਤਰ ਦਿੰਦੇ ਹਨ ਕਿ **"ਇਸ ਨਾਲ ਕੋਈ ਫਰਕ ਨਹੀਂ ਪੈਂਦਾ"** ।

ਬੱਚਿਆਂ ਵਿੱਚ ਅਕਸਰ ਲੜਾਈਆਂ ਦੇ ਕਾਰਨ ਹਨ- ਖਿਡੌਣੇ ਅਤੇ ਖਾਣ ਦੀਆਂ ਵਸਤਾਂ ਆਦਿ। ਇਹਨਾਂ ਦੀ ਖੋਹ ਖਿੰਝ, ਵੰਡੇਰੇ ਨਾਲ ਚੱਲਣਾ, ਖਿਡੌਣਿਆਂ ਆਦਿ ਦਾ ਟੁੱਟਣਾ। ਕੁਝ ਵਡੇਰੀ ਉਮਰ ਦੇ ਬੱਚਿਆਂ ਵਿੱਚ ਆਪਸੀ ਨੋਕ-ਝੋਂਕ ਤੋਂ ਵੀ ਲੜਾਈਖੜੀ ਹੋ ਸਕਦੀ ਹੈ ਜਿਸ ਪਿੱਛੇ ਕੋਈ ਈਰਖਾ ਕੰਮ ਕਰਦੀ ਹੋ ਸਕਦੀ ਹੈ। ਇਸ ਅਸਥਾਈ ਈਰਖਾ ਦੇ ਰਾਖਸ਼ ਨੂੰ ਬਜ਼ੁਰਗ, ਅਧਿਆਪਕ, ਮਾਪੇ ਆਦਿ ਬਾਹਰ ਕੱਢ ਸਕਦੇ ਹਨ ਜੇ ਉਹ ਬੱਚਿਆਂ ਦੇ ਵਰਤਾਓ ਨੂੰ ਸਮੇਂ ਸਮੇਂ ਵਾਚਦੇ ਰਹਿਣ।

ਕਈ ਵਾਰ ਈਰਖਾ ਦਾ ਕਾਰਨ ਬੱਚੇ ਦੀ ਮਾਨਸਿਕ ਅਤੇ ਸਰੀਰਕ ਕਮਜੋਰੀ ਵੀ ਹੋ ਸਕਦੀ ਹੈ। ਜਦ ਉਹ ਦੂਸਰੇ ਬੱਚਿਆਂ ਦੀਆਂ ਪ੍ਰਾਪਤੀਆਂ ਸਬੰਧੀ ਜਾਂਣਦਾ ਹੈ ਤਾਂ ਅਚੇਤ ਬੱਸ ਉਸ ਅੰਦਰ ਅਜਿਹੀ ਈਰਖ਼ਾ ਉਤਪੰਨ ਹੋ ਸਕਦੀ ਹੈ । ਛੋਟਾ ਬੱਚਾ ਵੱਡੇ ਤੋਂ ਅਕਸਰ ਸਰੀਰਕ ਅਤੇ ਮਾਨਸਿਕ ਪੱਖੋਂ ਵੀ ਘੱਟ ਵਿਕਸਤ ਹੋਇਆ ਹੁੰਦਾ ਹੈ। ਛੋਟੇ ਬੱਚੇ ਦੀ ਪ੍ਰਾਪਤੀ ਦੀ ਪ੍ਰਸੰਸਾ ਕਰਨੀ ਬਣਦੀ ਹੈ ਪਰੰਤੂ ਇਸ ਗੱਲ ਤੋਂ ਕਦੇ ਵੀ ਧਿਆਨ ਪਾਸੇ ਨਹੀਂ ਜਾਣਾ ਚਾਹੀਦਾ ਕਿ ਕਿ ਇਹ ਵੱਡੇ ਦੀ ਕੀਮਤ ਤੇ ਨਹੀਂ, ਵੱਡੇ ਦੀ ਪ੍ਰਾਪਤੀ ਨੂੰ ਘਟਾਕੇ ਨਹੀਂ । ਜੇ ਉਹਨਾਂ ਵਿਚ ਥੋੜੀ ਬਹੁਤ ਉਮਰ ਦੀ ਸਮਾਨਤਾ ਹੈ ਤਾਂ ਵੱਡੇ ਦੀ ਵੀ ਪ੍ਰਸੰਸਾ ਉਸੇ ਅਨੁਪਾਤ ਹੀ ਕਰਨੀ ਬਣਦੀ ਹੈ। ਤੁਸੀਂ ਦੋਵਾਂ ਨਾਲ ਪੱਖਪਾਤ ਨਾ ਕਰੋ ਅਤੇ ਬਣਦਾ ਮੁੱਲ ਹਰ ਇਕ ਨੂੰ ਦੇਵੋ। ਮਨੋਵਿਗਿਆਨੀਆਂ ਅਨੁਸਾਰ ਦਲੀਲਬਾਜੀ ਅਤੇ ਲੜਾਈ ਝਗੜੇ ਈਰਖਾ ਦਾ ਮੂਲ ਕਾਰਨ ਨਹੀਂ ਬਣਦੇ। ਭੈਣਾਂ ਅਤੇ ਭਰਾਵਾਂ ਵਿਚਕਾਰ ਟਕਰਾਵਾਂ ਪਿੱਛੇ ਕਈ ਗੁੰਝਲ-ਦਾਰ ਭਾਵਨਾਵਾਂ ਕੰਮ ਕਰਦੀਆਂ ਹਨ। ਮਨੋਵਿਗਿਆਨੀਆਂ ਨੇ ਅਜਿਹੀਆਂ ਭਾਵਨਾਵਾਂ ਨੂੰ ਲੱਭਣ ਦਾ ਯਤਨ ਕੀਤਾ ਹੈ।

ਮਾਪਿਆਂ ਦੀ ਦਖਲ ਅੰਦਾਜੀ ਕਈ ਵਾਰ ਵੱਡਿਆਂ ਲਈ ਆਫਤ ਦਾ ਕਾਰਨ ਬਣ ਸਕਦੀ ਹੈ ਕਿਉਂਕਿ ਵੱਡਾ ਹੋਣ ਕਾਰਨ ਅਕਸਰ ਕਈ ਵਾਰ ਉਸਦਾ ਕਸੂਰ ਹੀ ਮੰਨ ਲਿਆ ਜਾਂਦਾ ਹੈ। ਮਾਵਾਂ ਨੂੰ ਦੇਖਿਆ ਗਿਆ ਹੈ ਕਿ ਉਹ ਵੱਡੇ ਨੂੰ ਹੀ ਝਿੜਕਦੀਆਂ ਹਨ। ਉਹ ਅਸਲੀ ਕਾਰਨ ਦੀ ਸਤਹ ਤੱਕ ਜਾਣ ਦਾ ਯਤਨ ਹੀ ਨਹੀਂ ਕਰਦੀਆਂ ਹਨ। ਕਈ ਵਾਰ ਅਜਿਹਾ ਹੁੰਦਾ ਹੈ ਕਿ ਟਕਰਾ ਨੂੰ ਬਾਹਰੋਂ ਹੀ ਦੇਖ ਲਿਆ ਜਾਂਦਾ ਹੈ ਕਿ ਵੱਡਾ ਹੀ ਗੁਨਾਹਗਾਰ ਹੈ। ਅਜਿਹੀ ਹੀ ਘਟਨਾ ਮੇਰੇ ਦੇਖਣ ਵਿਚ ਆਈ। ਇਕ ਬੱਚਾ ਮਾਤਾ ਪਿਤਾ ਦੇ ਵਰਜਣ ਤੇ ਵੀ ਦਰਵਾਜਾ ਬੰਦ ਕਰਨ ਦਾ ਭੁਲੇਖਾ ਪਾ ਕੇ ਘਰ ਦੀਆਂ ਚੀਜਾਂ ਬਾਹਰ ਲਿਜਾਣ ਵਿਚ ਸਫਲ ਹੋ ਜਾਂਦਾ। ਪੜ੍ਹਨ ਸਮੇਂ ਪੌਣੇ ਕੁ ਪੰਜ ਸਾਲ ਦਾ ਬੱਚਾ ਵਧੀਆ ਵਧੀਆ ਬਹਾਨੇ ਲਾਉਂਦਾ । ਵੱਡਿਆਂ ਨਾਲ ਜਾਣ ਬੁੱਝ ਕੇ ਛੇੜ ਛਾੜ ਕਰਦਾ ਅਤੇ ਵੱਡੇ ਨੂੰ ਲੜਣ ਲਈ ਮਜਬੂਰ ਕਰ ਦਿੰਦਾ।

ਬੱਚਿਆਂ ਦੀ ਲੜਾਈ ਤੋਂ ਤੰਗ ਆਈ ਇਕ ਮਾਂ ਨੇ ਖੁਦਕਸ਼ੀ ਕਰਨ ਦਾ ਯਤਨ ਕੀਤਾ ਜੋ ਖੁਦ ਮਾਨਸਿਕ ਚਿੰਤਾ ਕਾਰਨ ਸਤੀ ਪਈ ਮਾਨਸਿਕ ਰੋਗੀ ਹੋ ਗਈ ਸੀ। ਉਸ ਦੀ ਸਮਝ ਤੋਂ ਇਹ ਬਾਹਰ ਸੀ ਕਿ ਬੱਚਿਆਂ ਦੇ ਲੜਾਈ ਝਗੜੇ ਇਕ ਰੁਚੀਆਂ ਦੇ ਪ੍ਰਗਟਾਵੇ ਦਾ ਕੁਦਰਤੀ ਵਰਤਾਰਾ ਹਨ।



ਮਾਪੇ ਜਿਤਨਾ ਘੱਟ ਇਹਨਾਂ ਲੜਾਈ ਝਗੜਿਆਂ ਵਿਚ ਦਖਲ ਅੰਦਾਜ਼ੀ ਕਰਨਗੇ ਇਹ ਲੜਾਈ ਝਗੜੇ ਉਤਨਾ ਘਟਦੇ ਜਾਣਗੇ। ਸਕੂਲਾਂ ਵਿਚ ਅਧਿਆਪਕਾਂ ਪਾਸ ਛੇਵੀਂ ਸੱਤਵੀਂ ਤੱਕ ਹੀ ਬੱਚਿਆਂ ਦੇ ਲੜਾਈ ਝਗੜੇ ਦੀਆਂ ਸ਼ਕਾਇਤਾਂ ਵਧੇਰੇ ਪੁਜਦੀਆਂ ਹਨ। ਅਧਿਆਪਕ ਅਜਿਹੀਆਂ ਸ਼ਿਕਾਇਤਾਂ ਨਾਲ ਕਿਸ ਤਰਾਂ ਨਜਿੱਠਦੇ ਹਨ ਇਸੇ ਤੇ ਹੀ ਬਹੁਤ ਕੁਝ ਨਿਰਭਰ ਕਰਦਾ ਹੈ। ਨਿੱਕੀਆਂ ਨਿੱਕੀਆਂ ਸ਼ਿਕਾਇਤਾਂ ਤੇ ਦਿੱਤੀ ਜਾਣ ਵਾਲੀ ਸਜ਼ਾ ਸਗੋਂ ਉਹਨਾਂ ਦੀ ਸ਼ਿਕਾਇਤਾਂ ਦੀ ਗਿਣਤੀ ਵਧਾ ਦਿੰਦੀ ਹੈ। ਅਧਿਆਪਕ ਅਤੇ ਮਾਪੇ ਅਕਸਰ ਦਲੀਲ ਦਿੰਦੇ ਹਨ ਕਿ ਜਦ ਦੋ ਬੱਚੇ ਲੜੀ ਝਗੜੀ ਜਾ ਰਹੇ ਹਨ ਤਾਂ ਦਖਲ ਅੰਦਾਜ਼ੀ ਕਿਵੇਂ ਨਾ ਕੀਤੀ ਜਾਵੇ ? ਉਹਨਾਂ ਨੂੰ ਇਸ ਗੱਲ ਵੱਲ ਧਿਆਨ ਦੇਣਾ ਬਣਦਾ ਹੈ ਕਿ ਇਹ ਸਿੱਖਣ ਦਾ ਵਰਤਾਰਾ ਹੈ ਜਿਸ ਰਾਹੀਂ ਬੱਚੇ ਸਿੱਖਣ ਦੀ ਪ੍ਰਕਿਰਿਆ ਨੂੰ ਅੱਗੇ ਲਿਜਾਂਦੇ ਹਨ।

ਮਾਪਿਆਂ ਅਤੇ ਅਧਿਆਪਕਾਂ ਦਾ ਰੋਲ ਇਥੇ ਕੇਵਲ ਸਮਾਜਿਕ ਨਿਯਮਾਂ ਦੀ ਜਾਣਕਾਰੀ ਤੱਕ ਹੀ ਸੀਮਤ ਰਹਿਣਾ ਚਾਹੀਦਾ ਹੈ। ਦੋਵਾਂ ਬੱਚਿਆਂ ਦੀਆਂ ਭਾਵਨਾਵਾਂ ਨੂੰ ਸਮਝਕੇ ਉਹਨਾਂ ਦੀ ਵਿਆਖਿਆ ਕਰਨ ਅਤੇ ਉਸ ਉਪਰ ਦੋਵਾਂ ਨੂੰ ਸਹਿਮਤ ਕਰਨ ਤਕ ਸੀਮਤ ਰਹੇ । ਸੋ ਸਪਸ਼ਟ ਹੈ ਕਿ ਬੱਚਿਆਂ ਵਿਚਕਾਰ ਲੜਾਈਆਂ ਚੰਗੇ ਵਰਤਾਓ ਕਰਨ ਦੀ ਸਿਖਲਾਈ ਪ੍ਰਦਾਨ ਕਰਨ ਦਾ ਮੌਕਾ ਦਿੰਦੀਆਂ ਹਨ। ਉਹਨਾਂ ਦੇ ਗੁੱਥਮਗੁੱਥੀ ਹੋਣ ਤੇ ਵੀ ਤੁਸੀਂ ਇਹੋ ਦੱਸਣ ਦਾ ਯਤਨ ਕਰੋ ਕਿ ਵਧੀਆ ਮਿੱਤਰ ਕਿਸ ਤਰਾਂ ਬਣਿਆ ਜਾ ਸਕਦਾ ਹੈ। ਤੁਹਾਡੇ ਅਜਿਹੇ ਸੁਝਾਅ ਉਹਨਾਂ ਦੀ ਸੁਭਾਵਕ ਸਿਖਲਾਈ ਹੋਰ ਤੇਜ ਕਰਨਗੇ। ਮਨੋਵਿਗਿਆਨੀ ਭਾਵੇਂ ਅਜੇ ਮਾਪਿਆਂ ਲਈ ਠੋਸ ਸਿਧਾਂਤ ਦੇਣ ਤੋਂ ਅਸਮਰਥ ਹਨ। ਸਾਡੇ ਨਿਰਨੇ ਉਹਨਾਂ ਦੇ ਇਸ ਵਿਚਾਰ ਨਾਲ ਸਹਿਮਤੀ ਦਰਸਾਉਂਦੇ ਹਨ ਕਿ ਮਾਪਿਆਂ ਦਾ ਰਵੱਈਆ ਬੱਚਿਆਂ ਦੇ ਵਿਕਾਸ ਤੇ ਅਸਰ ਪਾਉਂਦਾ ਹੈ। ਬਿਨਾਂ ਕਿਸੇ ਚੇਤਨ ਵਿਚਾਰ ਦੇ ਕਈ ਮਾਪੇ ਅਕਸਰ ਬਿਨਾਂ ਘੋਖਿਆਂ ਸਤਹੀ ਨਿਰਨੇ ਲੈ ਕੇ ਸਜ਼ਾ ਦੇ ਦਿੰਦੇ ਹਨ। ਅਜਿਹਾ ਕਰਨਾ ਨਿਰਦੋਸ਼ ਬੱਚਿਆਂ ਦੇ ਮਨਾਂ ਤੇ ਘਾਤਕ ਅਸਰ ਪਾਕੇ ਉਹਨਾਂ ਦੀ ਈਰਖਾ ਨੂੰ ਸਥਾਈ ਬਣਨ ਲਈ ਹੀ ਪਰੇਰੇਗਾ।

ਭੈਣ ਭਰਾ, ਅਕਸਰ ਦੇਖਿਆ ਗਿਆ ਕਿ ਇਕ ਦੂਸਰੇ ਦੇ ਵਿਕਾਸ ਲਈ ਮਹੱਤਵ ਪੂਰਨ ਭੂਮਿਕਾ ਅਦਾ ਕਰਦੇ ਹਨ। ਇਸ ਲਈ ਉਹਨਾਂ ਵਿਚਕਾਰ ਲੜਾਈ ਝਗੜੇ ਅਤੇ ਟਕਰਾਅ ਜ਼ਿੰਦਗੀ ਦੇ ਮਹਾਨ ਪਾਠਾਂ ਦੀ ਸਿਖਲਾਈ ਮਾਤਰ ਹਨ । ਤੁਹਾਡਾ ਰਵੱਈਆ ਅਜਿਹੇ ਸਮੇਂ ਕੁਝ ਨਵਾਂ ਜੋੜਣ ਦਾ ਹੋਣਾ ਚਾਹੀਦਾ ਹੈ। ਬੱਚਿਆਂ ਅੰਦਰ ਗਲਤੀ ਦਾ ਅਹਿਸਾਸ ਕਰ-ਵਾਕੇ ਉਹਨਾਂ ਨੂੰ ਇਸਨੂੰ ਮੰਨਣ ਦਈ ਪ੍ਰੇਰਣ ਦਾ ਹੋਣਾ ਚਾਹੀਦਾ ਹੈ। ਤੁਸੀਂ ਆਪਣੇ ਉਹਨਾਂ ਪ੍ਰਤੀ ਗੁੱਸੇ ਹੋਣ ਦੇ ਕਾਰਨ ਨੂੰ ਦੱਸਣ ਤੋਂ ਗੁਰੇਜ ਨਾ ਕਰੋ। ਸਪਸ਼ਟ ਕਹੋ ਕਿ ਉਹਨਾਂ ਦੇ ਕਿਸ ਰਵੱਈਏ ਕਾਰਨ ਤੁਸੀਂ ਗੁੱਸੇ ਹੋਏ। ਅਜਿਹਾ ਕਰਨ ਨਾਲ ਬੱਚਿਆਂ ਅੰਦਰ ਸਵੈ-ਜਾਗਰਤੀ ਵਧੇਗੀ ਅਤੇ ਉਹ ਇਕ ਦੂਸਰੇ ਪ੍ਰਤੀ ਆਪਣੇ ਫਰਜਾਂ ਨੂੰ ਪਛਾਨਣ ਲੱਗ ਪੈਣਗੇ। ००

---

## ਅੰਨ੍ਹੀ ਰਈਅਤ ਗਿਆਨ ਵਿਹੂਣੀ

ਜਸਬੀਰ ਜੱਸੀ

ਇੰਟਰਵਿਊ ਲਈ ਰਵਿੰਦਰ ਘਰੋਂ ਤੁਰਨ ਲੱਗਾ ਤਾਂ ਵੀਨਾ ਨੇ ਛਿੱਕ ਮਾਰੀ। ਉਸ ਦੀ ਮਾਂ ਨੇ ਰਵਿੰਦਰ ਨੂੰ ਵਾਪਸ ਬੁਲਾ ਕੇ ਖਾਣ ਲਈ ਖੰਡ ਅਤੇ ਪਾਣੀ ਦਿੱਤਾ । ਅੱਡੇ ਤੇ ਪਹੁੰਚਣ ਤੇ ਰਵਿੰਦਰ ਨੂੰ ਪਤਾ ਲਗਿਆ ਕਿ ਬੱਸ ਦੋ ਮਿੰਟ ਪਹਿਲਾਂ ਹੀ ਨਿਕਲੀ ਹੈ। ਅਗਲੀ ਬੱਸ ਘੰਟਾ ਲੇਟ ਆਈ। ਜਦ ਰਵਿੰਦਰ ਦਫਤਰ ਪੁੱਜਾ ਤਾਂ ਪਤਾ ਲੱਗਾ ਕਿ ਇੰਟਰਵਿਊ ਮੁੱਕ ਗਈ ਸੀ ਅਤੇ ਉਸ ਤੋਂ ਘੱਟ ਨੰਬਰਾਂ ਵਾਲਾ ਕੈਂਡੀਡੇਟ ਚੁਣ ਲਿਆ ਗਿਆ ਸੀ। ਕਾਸ਼ ! ਉਹ ਖੰਡ ਅਤੇ ਪਾਣੀ ਲਈ ਨਾ ਰੁਕਦਾ।

✤

ਦਿਆਲ ਸਿੰਘ ਨੇ ਆਪਣੀ ਨੂੰਹ ਦਾ ਇਲਾਜ ਕਿਸੇ ਮਾਹਿਰ ਡਾਕਟਰ ਪਾਸੋਂ ਕਰਵਾਉਣ ਦੀ ਥਾਂ ਬਾਬੇ ਗੋਲੂ ਦੀ ਗੱਲ ਮੰਨ ਕੇ ਮੁਰਗਾ ਅਤੇ ਘਰ ਦੀ ਸ਼ਰਾਬ ਚੜ੍ਹਾਵਾ ਚੜ੍ਹਉਣਾ ਬੇਹਤਰ ਸਮਝਿਆ। ਸ਼ਾਮ ਨੂੰ ਬਾਬਾ ਗੋਲੂ ਛੂ-ਛੱਪ ਕਰਕੇ ਦਿਆਲ ਸਿੰਘ ਦੇ ਘਰੋਂ ਮੁਰਗਾ ਅਤੇ ਪਹਿਲੇ ਤੋੜ ਦੀ ਬੋਤਲ ਲੈ ਗਿਆ।

ਰਾਤ ਨੂੰ ਦਿਆਲ ਸਿੰਘ ਦੀ ਨੂੰਹ ਹੋਰ ਵੀ ਤੰਗ ਰਹੀ ਤੇ ਸਾਰੇ ਟੱਬਰ ਨੇ ਸੂਲੀ ਤੇ ਰਾਤ ਕੱਟੀ । ਅਗਲੀ ਸਵੇਰ ਦਿਆਲ ਸਿੰਘ ਬਾਬੇ ਗੋਲੂ ਕੋਲ ਹੋਰ ਉਪਾਅ ਲਈ ਗਿਆ ਤਾਂ ਉਥੇ ਡਾਕਟਰ ਨੂੰ ਬਾਬੇ ਦੇ ਟੀਕਾ ਲਾਉਂਦਿਆਂ ਦੇਖਿਆ। ਬਾਬਾ ਡਾਕਟਰ ਨੂੰ ਦੱਸ ਰਿਹਾ ਸੀ ਕਿ ਰਾਤ ਸ਼ਰਾਬ ਪੀਣ ਅਤੇ ਮੁਰਗਾ ਖਾਣ ਨਾਲ ਉਸ ਦੇ ਢਿੱਡ 'ਚ ਦਰਦ ਹੋ ਰਿਹਾ ਹੈ।

✤

ਸਿਹਤ ਵਿਗਿਆਨ :

# ਸਿਹਤ ਸਮੱਸਿਆਵਾਂ ਤੇ ਇਕ ਸਰਸਰੀ ਨਜ਼ਰ

ਡਾ: ਨਵਤੇਜ ਸਿੰਘ

ਸੰਸਾਰ ਸਿਹਤ ਸੰਸਥਾ ਦੀ ਪਰਿਭਾਸ਼ਾ ਅਨੁਸਾਰ "ਸੰਪੂਰਨ ਤੌਰ ਤੇ ਸਰੀਰਕ, ਮਾਨਸਿਕ ਤੇ ਸਮਾਜਿਕ ਤੰਦਰੁਸਤੀ ਦਾ ਹੋਣਾ ਹੀ ਸਿਹਤ ਹੈ । ਸਿਰਫ ਬੀਮਾਰੀ ਦਾ ਨਾ ਹੋਣਾ ਹੀ ਨਹੀਂ ।" ਭਾਵੇਂ ਸਿਰਫ ਬਿਮਾਰੀਆਂ ਦੀ ਅਣਹੋਂਦ ਸਿਹਤ ਮਾਪਣ ਲਈ ਕਾਫੀ ਨਹੀਂ, ਫਿਰ ਵੀ ਸਿਹਤ ਮਾਪਣ ਦੇ ਹੋਰ ਪੈਮਾਨੇ ਨਾ ਹੋਣ ਕਰਕੇ ਕਿਸੇ ਕੌਮ ਦੀ ਸਿਹਤ ਦਾ ਅੰਦਾਜ਼ਾ ਲਾਉਣ ਲਈ, ਬੀਮਾਰੀਆਂ ਦੀ ਗਿਣਤੀ-ਮਿਣਤੀ ਤੇ ਹੀ ਨਿਰਭਰ ਕਰਨਾ ਪੈਂਦਾ ਹੈ। ਭਾਰਤ ਦੇ ਲੋਕਾਂ ਦੀ ਸਿਹਤ ਦਾ ਮਿਆਰ ਦੇਖਣ ਲਈ ਉਨਾਂ ਦੀਆਂ ਸਿਹਤ ਸਮੱਸਿਆਵਾਂ ਤੇ ਇਕ ਨਜ਼ਰ ਮਾਰਨੀ ਬਹੁਤ ਜਰੂਰੀ ਹੈ ।

ਸਾਡੇ ਦੇਸ ਦੇ ਲੋਕ ਅੱਜ ਵੀ ਅਨੇਕਾਂ ਅਜਿਹੀਆਂ ਬੀਮਾਰੀਆਂ ਦੇ ਬੋਝ ਹੇਠਾਂ ਦੱਬੇ ਪਏ ਹਨ, ਜਿਨਾਂ ਤੋਂ ਬਹੁਤ ਸਾਰੇ ਦੇਸ਼ਾਂ ਦੇ ਲੋਕ ਕਈ ਦਹਾਕੇ ਪਹਿਲਾਂ ਹੀ ਛੁਟਕਾਰਾ ਪਾ ਚੁੱਕੇ ਹਨ । ਉਦਾਹਰਣ ਦੇ ਤੌਰ ਤੇ ਅੱਜ ਵੀ ਮਨੁੱਖੀ ਟੱਟੀ ਤੋਂ ਫੈਲਣ ਵਾਲੀਆਂ ਬੀਮਾਰੀਆਂ ਕਾਰਨ ਸਾਡੇ ਦੇਸ਼ ਵਿਚ ਹਰ ਸਾਲ ਪੰਜ ਕਰੋੜ ਲੋਕ ਬੀਮਾਰ ਹੁੰਦੇ ਹਨ-ਜਿਨ੍ਹਾਂ ਵਿਚੋਂ ਪੰਜਾਹ ਲੱਖ ਹਰ ਸਾਲ ਮਰ ਜਾਂਦੇ ਹਨ । ਮਰਨ ਵਾਲਿਆਂ ਵਿਚੋਂ ਬਹੁਤ ਵੱਡੀ ਗਿਣਤੀ ਬੱਚਿਆਂ ਦੀ ਹੁੰਦੀ ਹੈ। ਇਨ੍ਹਾਂ ਬੀਮਾਰੀਆਂ ਵਿਚ ਮੁੱਖ ਹਨ-ਟੱਟੀਆਂ-ਉਲਟੀਆਂ, ਮਿਆਦੀ-ਬੁਖਾਰ ਪੇਟ ਦੇ ਕੀੜੇ, ਹੈਜ਼ਾ, ਪੀਲੀਆ, ਪੋਲੀਓ ਅਤੇ ਪੇਟ ਦੀਆਂ ਹੋਰ ਬਿਮਾਰੀਆਂ। ਇਨਾਂ ਬਿਮਾਰੀਆਂ ਦਾ ਮੁੱਖ ਕਾਰਨ ਇਹ ਹੈ ਕਿ ਸਾਡਾ ਵਾਤਾਵਰਣ ਐਨਾ ਗੰਦਾ ਹੈ ਕਿ ਮਨੁੱਖੀ ਟੱਟੀ, ਜਿਸ ਵਿਚ ਇਨਾਂ ਬਿਮਾਰੀਆਂ ਦੇ ਕੀਟਾਣੂ ਹੁੰਦੇ ਹਨ, ਸਾਡੇ ਸਭ ਦੇ ਮੂੰਹ ਤਕ ਪਹੁੰਚਣ ਵਿਚ ਕਾਮਯਾਬ ਹੋ ਜਾਂਦੀ ਹੈ। ਇਸ ਨੂੰ ਰੋਕਣ ਲਈ ਮਲ-ਮੂਤਰ ਦੇ ਨਿਕਾਸ ਦਾ ਯੋਗ ਪ੍ਰਬੰਧ, ਪੀਣ ਵਾਲੇ ਪਾਣੀ ਦਾ ਵਧੀਆ ਪ੍ਰਬੰਧ ਤੇ ਵਾਤਾਵਰਣ ਦਾ ਸਾਫ ਸੁਥਰਾ ਹੋਣਾ ਜਰੂਰੀ ਹੈ ।

ਦੂਜਾ ਵੱਡਾ ਗਰੁੱਪ ਸਾਹ-ਪ੍ਰਣਾਲੀ ਦੀਆਂ ਬਿਮਾਰੀਆਂ ਹਨ ਜਿਨਾਂ ਵਿਚ ਮੁੱਖ ਹਨ-ਨਿਉਮੋਨੀਆਂ, ਖਸਰਾ, ਛੋਟੀ ਮਾਤਾ ਬਰਾਂਕਾਈਟਸ ਅਤੇ ਤਪਦਿਕ (ਟੀ. ਬੀ) ਆਦਿ । ਇਕੱਲੀ ਟੀ. ਬੀ. ਨਾਲ ਸਾਡੇ ਦੇਸ਼ ਦੇ ਇਕ ਕਰੋੜ ਤੋਂ ਵੀ ਵੱਧ ਲੋਕ ਬਿਮਾਰ ਹਨ; ਜਿਨ੍ਹਾਂ ਵਿਚੋਂ ਸਰਕਾਰੀ ਅੰਕੜਿਆਂ ਅਨੁਸਾਰ ਪੰਜ ਲੱਖ ਲੋਕ ਹਰ ਸਾਲ ਮਰ ਜਾਂਦੇ ਹਨ। ਪਿਛਲੇ ਤੀਹ ਸਾਲ਼ਾਂ ਤੋਂ ਟੀ. ਬੀ, ਦੀਆਂ ਦੁਆਈਆਂ 'ਮੁਫਤ' ਵੰਡਣ ਦੇ ਸਰਕਾਰੀ ਦਾਅਵੇ ਦੇ ਬਾਵਜੂਦ ਹਾਲਤ ਉਥੇ ਦੀ ਉਥੇ ਹੈ । ਲੱਖਾਂ ਦੀ ਗਿਣਤੀ ਵਿਚ ਲੋਕ (ਜਿਨ੍ਹਾਂ ਵਿਚੋਂ ਬਹੁਤੇ ਬੱਚੇ ਹੁੰਦੇ ਹਨ) ਹਰ ਸਾਲ ਨਿਉਮੋਨੀਏ ਦੀ ਬਲੀ ਚੜ੍ਹ ਜਾਂਦੇ ਹਨ। ਇਨ੍ਹਾਂ ਬਿਮਾਰੀਆਂ ਦੇ ਮੁੱਖ ਕਾਰਣ ਹਨ ਗਰੀਬੀ, ਮਾੜੀ ਖੁਰਾਕ, ਸਰੀਰਕ ਕਮਜ਼ੋਰੀ, ਸਿਲ੍ਹ, ਭੀੜੇ ਘਰ ਆਦਿ ਜੋ ਘਟਣ ਦੀ ਬਜਾਏ ਸਗੋਂ ਵਧ ਰਹੇ ਹਨ ।

ਇਨ੍ਹਾਂ ਤੋਂ ਇਲਾਵਾ ਛੂਤ ਛਾਤ ਦੀਆਂ ਹੋਰ ਮੁੱਖ ਬੀਮਾਰੀਆਂ ਹਨ-ਮਲੇਰੀਆ, ਫਾਈਲੇਰੀਆ, ਕੋਹੜ, ਚਮੜੀ ਰੋਗ, ਲਿੰਗ ਰੋਗ, ਤੇ ਹੋਰ ਅਨੇਕਾਂ ਬੀਮਾਰੀਆਂ ਜਿਨ੍ਹਾਂ ਤੋਂ ਕਰੋੜਾਂ ਲੋਕ ਪੀੜਤ ਹਨ। ਇਕ ਕਰੋੜ ਚਾਲੀ ਲੱਖ ਲੋਕ ਇਕੱਲੇ ਫਾਈਲੇਰੀਏ ਦੀ ਬੀਮਾਰੀ ਦਾ ਅਤੇ ਛੱਤੀ ਲੱਖ ਕੋਹੜ ਦੀ ਬਿਮਾਰੀ ਦਾ ਸ਼ਿਕਾਰ ਹਨ। ਦੋ ਕਰੋੜ ਤੋਂ ਵੱਧ ਲੋਕ ਲਿੰਗ ਰੋਗਾਂ ਨਾਲ ਪੀੜਤ ਹਨ। ਮਲੇਰੀਏ ਤੇ ਚਮੜੀ ਰੋਗਾਂ ਦਾ ਤਾਂ ਕੋਈ ਅੰਤ ਹੀ ਨਹੀਂ । ਪੰਜਾਬ ਵਿਚ ਹੋਏ ਇਕ ਸਰਵੇਖਣ ਅਨੁਸਾਰ ਪ੍ਰਤੀ ਵਿਅਕਤੀ ਹਰ ਸਾਲ ਮਲੇਰੀਏ ਦੇ ਦੋ ਅਟੈਕ ਹੁੰਦੇ ਹਨ। ਚਾਰੇ ਪਾਸੇ ਖੜਾ ਪਾਣੀ, ਗੰਦਗੀ ਤੇ ਮੱਛਰਾਂ ਦੀ ਭਰਮਾਰ ਇਸ ਦੇ ਜਿੰਮੇਵਾਰ ਹਨ।

ਬਿਮਾਰੀਆਂ ਦਾ ਤੀਜਾ ਵੱਡਾ ਗਰੁੱਪ ਹੈ-ਖੁਰਾਕੀ ਤੱਤਾਂ ਦੀ ਘਾਟ ਕਾਰਨ ਹੁੰਦੀਆਂ ਬਿਮਾਰੀਆਂ। ਸਾਡੇ ਦੇਸ਼ ਦੇ ਅੱਸੀ ਫੀ ਸਦੀ ਤੋਂ ਵੀ ਵੱਧ ਲੋਕਾਂ ਨੂੰ ਸੰਤੁਲਤ ਖੁਰਾਕ ਨਹੀਂ ਮਿਲ ਰਹੀ। ਜਿਸ ਦਾ ਮਾੜਾ ਅਸਰ ਉਨ੍ਹਾਂ ਦੇ ਸਰੀਰ ਤੇ ਪੈਂਦਾ ਹੈ। ਇਨਾਂ ਵਿਚ ਬਹੁਤ ਸਾਰੇ ਲੋਕਾਂ ਨੂੰ ਖੁਰਾਕੀ ਤੱਤਾਂ ਦੀ ਘਾਟ, ਬਿਮਾਰੀਆਂ ਦੀ ਸ਼ਕਲ ਵਿਚ ਪ੍ਰਗਟ ਹੁੰਦੀ ਹੈ। ਇਸ ਤੋਂ ਇਲਾਵਾ ਸੰਤੁਲਤ ਖੁਰਾਕ ਨਾ ਮਿਲਣ ਕਰਕੇ ਹੋਰ ਬਿਮਾਰੀਆਂ ਲੱਗਣ ਦੀ ਸੰਭਾਵਨਾ ਕਾਫੀ ਵੱਧ ਜਾਂਦੀ ਹੈ ਅਤੇ ਉਸ ਤੋਂ ਹੋਣ ਵਾਲਾ ਨੁਕਸਾਨ ਵੀ। ਉਦਾਹਰਣ ਦੇ ਤੌਰ ਤੇ ਖਸਰਾ ਹੋ ਜਾਣ ਤੇ ਸੰਤੁਲਤ ਖੁਰਾਕ ਖਾਣ ਵਾਲੇ ਬੱਚਿਆਂ ਵਿਚ ਮੌਤ ਦੀ ਦਰ ਇਕ ਲੱਖ ਮਰੀਜ਼ਾਂ ਵਿਚੋਂ 0.6 ਹੈ। ਜਦੋਂ ਕਿ ਮਾੜੀ ਖੁਰਾਕ ਖਾਣ ਵਾਲੇ ਬੱਚਿਆਂ ਵਿਚ ਇਕ ਲੱਖ ਵਿਚੋਂ ਪੰਜ ਹਜ਼ਾਰ ਬੱਚੇ ਮਰ ਜਾਂਦੇ ਹਨ।

ਭਾਰਤ ਵਿਚ ਇਕ ਕਰੋੜ ਤੋਂ ਵੱਧ ਲੋਕ ਆਪਣੀਆਂ ਅੱਖਾਂ ਤੋਂ ਹੱਥ ਧੋ ਚੁੱਕੇ ਹਨ। ਇਨਾਂ ਵਿਚੋਂ ਬਹੁਤੇ ਰੋਕਣਯੋਗ



ਜਾਂ ਇਲਾਜ ਯੋਗ ਬਿਮਾਰੀਆਂ ਕਾਰਨ ਅੰਨੇ ਹੋਏ ਹਨ। ਇਨ੍ਹਾਂ ਵਿਚੋਂ ਇਕ ਲੱਖ ਇਕੱਲੇ ਵਿਟਾਮਿਨ ਏ ਦੀ ਘਾਟ ਕਾਰਨ ਆਪਣੀ ਨਜ਼ਰ ਗੁਆ ਚੁੱਕੇ ਹਨ-ਜਿਸ ਨੂੰ ਰੋਕਣ ਲਈ ਸਿਰਫ ਅੱਠ ਆਨੇ ਪ੍ਰਤੀ ਸਾਲ ਦੀ ਦੁਆਈ ਦੀ ਲੋੜ ਹੈ।

ਜਿਸ ਤਰਾਂ ਸਿਰ ਦੁਖਣਾ, ਹੱਥ ਪੈਰ ਟੁੱਟਣੇ ਜਾਂ ਬੁਖਾਰ ਚੜ੍ਹਨਾ ਆਪਣੇ ਆਪ ਵਿਚ ਬਿਮਾਰੀਆਂ ਨਹੀਂ, ਸਗੋਂ ਕਿਸੇ ਬਿਮਾਰੀ ਦੇ ਲੱਛਣ ਹੁੰਦੇ ਹਨ। ਇਸੇ ਤਰਾਂ ਉਪਰ ਦਿਤੀਆਂ ਬਿਮਾਰੀਆਂ ਆਪਣੇ ਆਪ ਵਿੱਚ ਬਿਮਾਰੀਆਂ ਨਹੀਂ, ਸਗੋਂ ਕੁਝ ਸਮਾਜਿਕ-ਆਰਥਕ ਬਿਮਾਰੀਆਂ ਦੇ ਲੱਛਣ ਹਨ, ਜਿਨ੍ਹਾਂ ਵਿਚੋਂ ਮੁੱਖ ਹਨ-ਗਰੀਬੀ, ਬੇਰੁਜਗਾਰੀ, ਭੁੱਖ-ਮਰੀ ਗਰੀਬੀ ਅਨਪੜ੍ਹਤਾ, ਰਹਿਣ ਤੇ ਕੰਮ ਕਰਨ ਦੀਆਂ ਬੇਹੱਦ ਮਾੜੀਆਂ ਹਾਲਤਾਂ ਅਤੇ ਯੋਗ ਸਿਹਤ ਸਭਾਵਾਂ ਦੀ ਅਣਹੋਂਦ ਆਦਿ। ਜੇ ਹੋਰ ਵੀ ਡੂੰਘਾਈ ਨਾਲ ਵੇਖੀਏ ਤਾਂ ਇਹ ਬਿਮਾਰੀਆਂ ਵੀ ਇਕ ਖਾਸ ਤਰ੍ਹਾਂ ਦੀ ਸਮਾਜਿਕ-ਆਰਥਕ ਵਿਵਸਥਾ ਦੇ ਲੱਛਣ ਹਨ।

ਕਿਸੇ ਦੇਸ਼ ਵਿਚ ਸਰੀਰਕ ਬਿਮਾਰੀਆਂ ਨੂੰ ਉਥੋਂ ਦੀਆਂ ਸਮਾਜਿਕ-ਆਰਥਕ ਹਾਲਤਾਂ ਤੋਂ ਤੋੜ ਕੇ ਨਾ ਤਾਂ ਸਮਝਿਆ ਜਾ ਸਕਦਾ ਹੈ ਅਤੇ ਨਾ ਹੀ ਹੱਲ ਕੀਤਾ ਜਾ ਸਕਦਾ ਹੈ। ਸਰੀਰਕ ਬਿਮਾਰੀਆਂ ਅਤੇ ਸਮਾਜਿਕ-ਆਰਥਕ ਬਿਮਾਰੀਆਂ ਕਿਸੇ ਦੇਸ਼ ਵਿਚ ਇਕੱਠੀਆਂ ਹੀ ਪੈਦਾ ਹੁੰਦੀਆਂ ਹਨ. ਇਕੱਠੀਆਂ ਹੀ ਵਿਚਰਦੀਆਂ ਹਨ ਅਤੇ ਇਕੱਠੀਆਂ ਹੀ ਖਤਮ ਹੁੰਦੀਆਂ ਹਨ।

ਛੂਤ-ਛਾਤ ਅਤੇ ਖੁਰਾਕ ਦੀ ਕਮੀ ਕਰਕੇ ਹੋਣ ਵਾਲੀਆਂ ਬਿਮਾਰੀਆਂ ਤੋਂ ਬਾਅਦ ਦੂਜਾ ਮੁੱਖ ਗਰੁੱਪ ਹੈ ਜਿਸ ਨੂੰ ਆਧੁਨਿਕ ਬਿਮਾਰੀਆਂ ਵੀ ਕਿਹਾ ਜਾਂਦਾ ਹੈ । ਇਹ ਬਿਮਾਰੀਆਂ ਪਹਿਲਾਂ ਘੱਟ ਸਨ ਪਰ ਹੁਣ ਪਿਛਲੀ ਇਕ ਸਦੀ ਤੋਂ ਬੇਹੱਦ ਤੇਜੀ ਨਾਲ ਵਧ ਰਹੀਆਂ ਹਨ । ਇਹ ਬਿਮਾਰੀਆਂ ਉਨਤ ਸਰਮਾਏਦਾਰ ਦੇਸ਼ਾਂ ਵਿੱਚ ਪਛੜੇ ਸਰਮਾਏਦਾਰ ਦੇਸ਼ਾਂ ਨਾਲੋਂ ਵੀ ਜਿਆਦਾ ਤੇਜੀ ਨਾਲ ਵਧ ਰਹੀਆਂ ਹਨ। ਇਨ੍ਹਾਂ ਵਿਚ ਮੁੱਖ ਹਨ-ਕੈਂਸਰ ਦਿਲ ਤੇ ਖੂਨ ਨਾੜੀਆਂ ਦੀਆਂ ਬਿਮਾਰੀਆਂ, ਬਲੱਡ ਪਰੈਸ਼ਰ. ਸ਼ੂਗਰ, ਪੇਟ ਦੇ ਫੋੜੇ, ਮਾਨਸਿਕ ਬਿਮਾਰੀਆਂ, ਐਕਸੀਡੈਂਟ, ਹਿੰਸਾ ਅਤੇ ਬਲਾਤਕਾਰ ਆਦਿ। ਸਾਡੇ ਦੇਸ਼ ਵਿਚ ਚਾਰ ਲੱਖ ਲੋਕ ਕੈਂਸਰ ਦੇ ਮਰੀਜ਼ ਹਨ, ਜਿਨ੍ਹਾਂ ਵਿਚੋਂ ਹਰ ਸਾਲ ਦੋ ਲੱਖ ਮਰ ਜਾਂਦੇ ਹਨ। ਆਮ ਲੋਕਾਂ ਦਾ ਇਹ ਵਿਸ਼ਵਾਸ ਹੈ ਕਿ ਕੈਂਸਰ ਨਾਂ ਤਾਂ ਰੋਕੀ ਜਾ ਸਕਦੀ ਹੈ ਤੇ ਨਾ ਹੀ ਹੋ ਜਾਣ ਤੇ ਇਸ ਦਾ ਕੋਈ ਖਾਸ ਇਲਾਜ ਹੈ। ਇਹ ਵਿਸ਼ਵਾਸ ਕਾਫੀ ਹੱਦ ਤੱਕ ਗਲਤ ਹਨ। ਇਹ ਠੀਕ ਹੈ ਕਿ ਕੈਂਸਰ ਨੂੰ ਰੋਕਣ ਲਈ ਕੋਈ ਖਾਸ ਦੁਆਈ ਜਾਂ ਟੀਕਾ ਨਹੀਂ ਅਤੇ ਨਾ ਹੀ ਵਧੀ ਹੋਈ ਕੈਂਸਰ ਦਾ ਕੋਈ ਤਸੱਲੀ ਬਖ਼ਸ਼ ਇਲਾਜ਼ ਹੈ। ਪਰ ਕੈਂਸਰ ਦੇ ਬਹੁਤ ਸਾਰੇ ਕਾਰਨ ਖਤਮ ਕੀਤੇ ਜਾ ਸਕਦੇ ਹਨ ਜਿਵੇਂ ਕਿ ਵਾਤਾਵਰਣ ਦਾ ਗੰਧਲਾਪਣ (ਕੈਂਸਰ ਪੈਦਾ ਕਰਨ ਵਾਲੇ ਤੱਤਾਂ ਦਾ ਹੋਣਾ) ਸਰੀਰ ਦੀ ਸੁਰੱਖਿਆ ਵਿਧੀ ਦੀ ਕਮਜ਼ੋਰੀ (ਸੰਤੁਲਤ ਖੁਰਾਕ ਨਾ ਮਿਲਣਾ, ਮਾਨਸਿਕ ਤਨਾਅ ਤੇ ਹੋਰ ਕਾਰਨਾਂ ਕਰਕੇ), ਪ੍ਰਮਾਣੂ ਤਜਰਬੇ ਤੇ ਧਮਾਕੇ ਅਤੇ ਐਕਸਰੇ ਦੀ ਬੇਲੋੜੀ ਵਰਤੋਂ ਆਦਿ। ਪਰ ਇਨਾਂ ਸਮਾਜਿਕ-ਆਰਥਕ ਕਾਰਨਾਂ ਲਈ ਰਾਜ ਕਰਦਾ ਜਮਾਤਾਂ ਖੁਦ ਜਿੰਮੇਵਾਰ ਹਨ ਅਤੇ ਇਨਾਂ ਨੂੰ ਖਤਮ ਕਰਨ ਲਈ ਉਨ੍ਹਾਂ ਦੇ ਹਿੱਤਾਂ ਨੂੰ ਸੱਟ ਵੱਜਦੀ ਹੈ । ਇਸ ਕਰਕੇ ਉਹ ਜਾਣ ਬੁੱਝ ਕੇ ਇਨਾਂ ਕਾਰਨਾਂ ਨੂੰ ਲੋਕਾਂ ਦੀ ਚੇਤਨਾ ਦਾ ਹਿੱਸਾ ਨਹੀਂ ਬਨਣ ਦਿੰਦੇ। ਇਸੇ ਤਰਾਂ ਜੇ ਲੋਕਾਂ ਦੀ ਸਿਹਤ ਦੀ ਨਿਗਰਾਨੀ ਤੋਂ ਲਗਾਤਾਰ ਦੇਖ ਭਾਲ ਕਰਨ ਵਾਲੀਆਂ ਲੋਕ ਪੱਖੀ ਸਿਹਤ ਸੇਵਾਵਾਂ ਹੋਣ ਤਾਂ ਬਹੁਤੀ ਗਿਣਤੀ ਕੈਂਸਰ ਦੇ ਮਰੀਜਾਂ ਦਾ ਪਤਾ ਬਿਮਾਰੀ ਦੇ ਲਾਇਲਾਜ ਹੋਣ ਤੋਂ ਪਹਿਲਾਂ ਹੀ ਲੱਗ ਸਕਦਾ ਹੈ ਅਤੇ ਇਸ ਤਰਾਂ ਉਨ੍ਹਾਂ ਦਾ ਇਲਾਜ ਹੋ ਸਕਦਾ ਹੈ।

ਬਲੱਡ ਪ੍ਰੈਸ਼ਰ ਦਿਲ ਅਤੇ ਖੂਨ ਨਾੜੀਆਂ ਦੀਆਂ ਬਿਮਾਰੀਆਂ, ਉਨਤ ਅਤੇ ਪਛੜੇ ਦੋਹਾਂ ਤਰਾਂ ਦੇ ਸਰਮਾਏਦਾਰ ਦੇਸ਼ਾਂ ਵਿਚ ਦਿਨ-ਬਦਿਨ ਵਧ ਰਹੀਆਂ ਹਨ । ਇਨਾਂ ਬਿਮਾਰੀਆਂ ਦੇ ਮੁੱਖ ਕਾਰਨਾਂ ਵਿਚ ਹਨ-ਮਾਨਸਕ ਤਨਾਅ, ਕਸਰਤ ਨਾ ਕਰਨਾ, ਮੋਟਾਪਾ, ਸਿਗਰਟ-ਬੀੜੀ ਪੀਣਾ ਅਤੇ ਸ਼ਰਾਬ ਆਦਿ। ਇਨਾਂ ਵਿਚੋਂ ਸਭ ਤੋਂ ਵੱਡਾ ਹਿੱਸਾ ਸਿੱਧਾ ਮਾਨਸਕ ਤਨਾਅ ਦਾ ਹੈ ਅਤੇ ਬਾਕੀ ਗੱਲਾਂ ਵਿਚ ਵੀ ਮਾਨਸਕ ਤਨਾਅ ਅਸਿੱਧੇ ਤੌਰ ਤੇ ਜਿੰਮੇਵਾਰ ਹੈ। ਮਾਨਸਕ ਤਨਾਅ ਨਾਲ ਜੁੜੀਆਂ ਹੋਰ ਮੁੱਖ ਬਿਮਾਰੀਆਂ ਹਨ-ਪੇਟ ਜਾਂ ਅੰਤੜੀਆਂ ਦੇ ਫੋੜੇ, ਸ਼ੂਗਰ ਗਠੀਆ, ਚਮੜੀ ਰੋਗ, ਹਿੰਸਾ, ਐਕਸੀਡੈਂਟ, ਨਸ਼ਿਆਂ ਦੀ ਵਰਤੋਂ ਵਾਤ ਰੋਗ (ਹਿਸਟੀਰੀਆ) ਅਤੇ ਮਾਨਸਿਕ ਬਿਮਾਰੀਆਂ। ਇਸ ਤੋਂ ਇਲਾਵਾ ਮਾਨਸਿਕ ਤਨਾਅ ਸਰੀਰ ਦੇ ਸੁਰੱਖਿਆ ਵਿੰਗ (ਡੀਫੈਂਸ ਮੈਕਨਿਜਮ) ਨੂੰ ਕਮਜ਼ੋਰ ਕਰਦਾ ਹੈ, ਜਿਸ ਕਰਕੇ ਸਰੀਰ ਦੀ ਬਾਕੀ ਬਿਮਾਰੀਆਂ ਨਾਲ ਲੜਨ ਦੀ ਸ਼ਕਤੀ ਵੀ ਘੱਟ ਜਾਂਦੀ ਹੈ। ਪਰ ਮਾਨਸਕ ਤਨਾਅ ਦਾ ਕਾਰਨ ਕੀ ਹੈ ? ਇਹ ਵਧ ਕਿਉਂ ਰਿਹਾ ਹੈ ? ਮੈਡੀਕਲ ਕਾਲਜਾਂ, ਦੂਜੇ ਕਾਲਜਾਂ, ਸਕੂਲਾਂ ਅਤੇ ਜਨ ਸੰਚਾਰ ਸਾਧਨਾਂ

ਰਾਹੀਂ ਇਹ ਪ੍ਰਚਾਰਿਆ ਜਾਂਦਾ ਹੈ ਕਿ ਮਾਨਸਕ ਤਨਾਅ ਅਤੇ ਉਸ ਨਾਲ ਜੁੜੀਆਂ ਬਿਮਾਰੀਆਂ ਸਾਡੇ ਦੇਸ਼ਾਂ ਵਿਚ ਹੀ ਵੱਧ ਰਹੀਆਂ ਹਨ ਅਤੇ ਇਸ ਦਾ ਕੋਈ ਕਾਰਨ ਪਤਾ ਨਹੀਂ। ਪਰ ਦੇਸ਼ ਗਿਣਨ ਲਗੇ ਇਹ ਸਮਾਜਵਾਦੀ ਦੇਸ਼ਾਂ ਨੂੰ ਛੱਡ ਦਿੰਦੇ ਹਨ। ਕਿਉਂਕਿ ਉਥੇ ਤਾਂ ਇਨਾਂ ਬਿਮਾਰੀਆਂ ਦਾ ਵਧਣਾ ਤਾਂ ਇਕ ਪਾਸੇ ਰਿਹਾ ਇਹ ਬਿਮਾਰੀਆਂ ਜਾਂ ਤਾਂ ਲਗਭਗ ਖਤਮ ਹੋ ਚੁੱਕੀਆਂ ਹਨ ਜਾਂ ਬੜੀ ਤੇਜੀ ਨਾਲ ਘਟ ਰਹੀਆਂ ਹਨ। ਅਸਲੀਅਤ ਇਹ ਹੈ ਕਿ ਮਾਨਸਿਕ ਤਨਾਅ ਅਤੇ ਉਸ ਨਾਲ ਜੁੜੀਆਂ ਬਿਮਾਰੀਆਂ ਇਕ ਖਾਸ ਤਰਾਂ ਦੀ ਸਮਾਜਕ-ਆਰਥਕ ਵਿਵਸਥਾ ਦੀ ਪੈਦਾਵਾਰ ਹਨ ਅਤੇ ਇਸ ਦੇ ਖਾਤਮੇ ਨਾਲ ਖਤਮ ਹੋ ਜਾਂਦੀਆਂ ਹਨ।

ਇਨਾਂ ਸਰੀਰਕ, ਮਾਨਸਕ ਅਤੇ ਸਮਾਜਕ-ਆਰਥਕ ਬਿਮਾਰੀਆਂ ਦਾ ਬੋਝ ਨਾ ਸਹਾਰਦੇ ਹੋਏ ਸਾਡੇ ਦੇਸ਼ ਦੇ ਕਾਫੀ ਲੋਕ ਦਮ ਤੋੜ ਜਾਂਦੇ ਹਨ। ਹਿੰਦੁਸਤਾਨ ਵਿਚ ਪੈਦਾ ਹੋਣ [illegible] ਇਕ-ਚੌਥਾਈ ਬੱਚੇ ਜੁਆਨ ਹੋਣ (18 ਸਾਲ) ਤੋਂ ਪਹਿਲਾਂ ਹੀ ਮਰ ਜਾਂਦੇ ਹਨ। ਸੌ ਵਿਚੋਂ ਤੇਰਾਂ ਬਚਿਆਂ ਨੂੰ [illegible] ਪਹਿਲਾ ਜਨਮ ਦਿਨ ਵੀ ਦੇਖਣਾ ਨਸੀਬ ਨਹੀਂ ਹੁੰਦਾ ਸਾਡੇ ਦੇਸ਼ ਵਿਚ ਮੌਤ ਦਰ 15 ਪ੍ਰਤੀ ਹਜ਼ਾਰ, ਪ੍ਰਤੀ ਸਾਲ ਹੈ ਜਦੋਂ ਕਿ ਬਹੁਤ ਸਾਰੇ ਦੇਸ਼ਾਂ (ਚੀਨ ਸਣੇ) ਜਿਥੇ ਇਨਾਂ ਬਿਮਾਰੀਆਂ ਤੇ ਕਾਬੂ ਪਾ ਲਿਆ ਗਿਆ ਹੈ ਮੌਤ ਦਰ ਸਭ ਤੋਂ ਘੱਟ ਹੈ। ਸਾਡੇ ਹਰ ਦੇਸ਼ ਵਾਸੀ ਦੀ ਔਸਤ ਉਮਰ ਅੱਜ ਵੀ ਇਨ੍ਹਾਂ ਦੇਸ਼ਾਂ ਨਾਲੋਂ 15-20 ਸਾਲ ਘੱਟ ਹੈ।

ਆਓ ਹੁਣ ਜਰਾ ਸਾਡੀਆਂ ਸਿਹਤ ਸੇਵਾਵਾਂ ਤੇ ਵੀ ਇਕ ਝਾਤ ਮਾਰੀਏ। ਸਾਡੀ ਸਰਕਾਰ ਸਿਹਤ ਤੇ ਕੁੱਲ ਬਜਟ ਦਾ 1.9 ਫੀ ਸਦੀ ਖਰਚ ਕਰ ਰਹੀ ਹੈ। (ਇਸ ਵਿਚੋਂ ਵੀ ਕਿੰਨਾਂ ਕੁ ਲੋਕਾਂ ਤੱਕ ਪਹੁੰਚਦਾ ਹੈ ਉਸ ਨੂੰ ਇਕ ਵਾਰੀ ਭੁੱਲ ਜਾਈਏ) ਸਮਾਜਵਾਦੀ ਦੇਸ਼ਾਂ ਵਿਚ ਵੀਹ ਫੀ ਸਦੀ ਤੇ ਉਨਤ ਸਰਮਾਏਦਾਰ ਦੇਸ਼ਾਂ ਵਿਚ ਦਸ ਤੋਂ ਪੰਦਰਾਂ ਫੀ ਸਦੀ ਸਿਹਤ ਉਪਰ ਖਰਚਿਆ ਜਾਂਦਾ ਹੈ। ਛੇਵੀਂ ਪੰਜ ਸਾਲਾ ਯੋਜਨਾ ਵਿਚ ਇਕ ਵਿਅਕਤੀ ਦੀ ਸਿਹਤ ਲਈ ਸਿਰਫ ਚਾਰ ਰੁਪਏ ਪ੍ਰਤੀ ਸਾਲ ਰੱਖੇ ਗਏ ਹਨ। ਇਸ ਨਗੂਣੇ ਬਜਟ ਵਿਚੋਂ ਵੀ ਵੱਡਾ ਹਿੱਸਾ ਪੀ. ਜੀ. ਆਈ. ਵਰਗੇ ਵੱਡੇ ਵਡੇ ਹਸਪਤਾਲਾਂ ਵਿਚ ਲੱਖਾਂ ਕਰੋੜਾਂ ਦੀਆਂ ਮਹਿੰਗੀਆਂ 'ਆਧੁਨਿਕ' ਮਸ਼ੀਨਾਂ ਲਾਉਣ ਤੇ ਖਰਚ ਦਿਤਾ ਜਾਂਦਾ ਹੈ, ਜਿਨਾਂ ਦਾ ਫਾਇਦਾ ਚੰਦ ਅਮੀਰਾਂ ਅਫਸਰਸ਼ਾਹੀ ਤੇ ਰਾਜਨੀਤਕਾਂ ਨੂੰ ਹੀ ਹੁੰਦਾ ਹੈ। ਇਹ ਉਸ ਸਰਕਾਰ ਦਾ ਬਜਟ ਹੈ ਜੋ ਸੰਸਾਰ ਸਿਹਤ ਸੰਸਥਾ ਦੇ ਉਸ ਐਲਾਨਨਾਮੇ ਦਾ ਹਿੱਸਾ ਹੈ ਜਿਸ ਵਿਚ ਚੰਗੀ ਸਿਹਤ ਹਰ ਸ਼ਹਿਰੀ ਦਾ ਮੁਢਲਾ ਅਧਿਕਾਰ ਮੰਨਿਆ ਗਿਆ ਹੈ ਅਤੇ ਕਿਹਾ ਗਿਆ ਹੈ ਕਿ ਇਹ ਅਧਿਕਾਰ ਪ੍ਰਾਪਤ ਕਰਨ ਦੇ ਰਾਹ ਵਿਚ ਉਸ ਦੀ ਗਰੀਬੀ, ਜ਼ਾਤ ਜਾਂ ਵਿਚਾਰ ਰੋੜਾ ਨਹੀਂ ਬਨਣੇ ਚਾਹੀਦੇ।

ਸਾਡੇ ਦੇਸ਼ ਵਿਚ ਸੱਠ ਫੀ ਸਦੀ ਡਾਕਟਰ ਪ੍ਰਾਈਵੇਟ ਪ੍ਰੈਕਟਸ ਕਰ ਰਹੇ ਹਨ। ਇਨ੍ਹਾਂ ਡਾਕਟਰਾਂ ਨੂੰ ਬਣਾਉਣ ਲਈ ਖੂਨ ਪਸੀਨਾ ਤਾਂ ਲੋਕਾਂ ਨੇ ਵਹਾਇਆ ਹੈ ਪਰ ਇਹ ਹੁਣ ਸਿਰਫ ਉਨਾਂ ਦਸ ਫੀ ਸਦੀ ਲੋਕਾਂ ਦੀ ਸੇਵਾ ਕਰ ਰਹੇ ਹਨ ਜੋ ਇਨਾਂ ਦਾ ਮਹਿੰਗਾ ਇਲਾਜ ਖਰੀਦ ਸਕਦੇ ਹਨ। ਬਾਕੀ ਚਾਲੀ ਫੀ ਸਦੀ ਡਾਕਟਰਾਂ ਵਿਚੋਂ ਸੱਤਰ ਫੀ ਸਦੀ ਸ਼ਹਿਰੀ ਹਸਪਤਾਲਾਂ ਵਿਚ ਲੱਗੇ ਹੋਏ ਹਨ। ਇਨਾਂ ਹਸਪਤਾਲਾਂ ਵਿਚ ਗਰੀਬਾਂ ਦਾ ਕੀ ਹਾਲ ਹੁੰਦਾ ਹੈ ਇਸ ਬਾਰੇ ਤਾਂ ਚੁੱਪ ਹੀ ਭਲੀ ਹੈ। ਇਹ ਸਾਰੇ ਦਾ ਔਸਤ ਕੱਢ ਕੇ ਸਾਡੇ ਦੇਸ਼ ਵਿਚ ਸਾਢੇ ਚਾਰ ਹਜਾਰ ਲੋਕਾਂ ਪਿੱਛੇ ਇਕ ਡਾਕਟਰ ਹੈ। ਅੱਜ ਵੀ ਸਾਡੀ ਅੱਸੀ ਫੀ ਸਦੀ ਵਸੋਂ ਨੂੰ ਸਿਹਤ ਦੀਆਂ ਯੋਗ ਸੇਵਾਵਾਂ ਪ੍ਰਾਪਤ ਨਹੀਂ। 75 ਫੀ ਸਦੀ ਮਾਵਾਂ ਨੂੰ ਅੱਜ ਵੀ ਜਣੇਪੇ ਦੀਆਂ ਮੁਢਲੀਆਂ ਸਹੂਲਤਾਂ ਵੀ ਪ੍ਰਾਪਤ ਨਹੀਂ।

ਅੰਗਰੇਜ਼ਾਂ ਦੇ ਰਾਜ ਤੋਂ ਲੈ ਕੇ ਹੁਣ ਤੱਕ ਦੇਸੀ ਇਲਾਜ ਪ੍ਰਣਾਲੀ ਨੂੰ ਬੁਰੀ ਤਰ੍ਹਾਂ ਦਬਾਇਆ ਗਿਆ ਹੈ ਨਤੀਜੇ ਵਜੋਂ ਦੇਸੀ ਇਲਾਜ ਦੇ ਤਰੀਕਿਆਂ ਵਿਚ ਖੜੋਤ ਆ ਗਈ ਹੈ! ਇਨਾਂ ਦੀਆਂ ਵਧੀਆ ਗੱਲਾਂ ਤੇ ਇਲਾਜ ਠੀਕ ਤਰਾਂ ਲੋਕਾਂ ਤਕ ਨਹੀਂ ਪਹੁੰਚ ਰਹੀਆਂ ਜਿਸ ਨਾਲ ਆਮ ਲੋਕਾਂ ਦਾ ਬੇਹੱਦ ਨੁਕਸਾਨ ਹੁੰਦਾ ਹੈ। ਇਨਾਂ ਨੂੰ ਦਬਾਉਣ ਦੇ ਕਾਰਨ ਬੜੇ ਸਾਫ ਹਨ। ਅੱਜ ਵੀ ਨਵਬਸਤੀਵਾਦ ਨਾਲ ਸਬੰਧ ਉਵੇਂ ਹੀ ਕਾਇਮ ਹਨ ਅਤੇ ਅੱਜ ਵੀ ਨਵਬਸਤੀਵਾਦੀਆਂ ਅਤੇ ਦੇਸੀ ਅਜਾਰੇਦਾਰਾਂ ਦੇ ਮੁਨਾਫੇ ਤੇ ਹੋਰ ਹਿਤ ਐਲੋਪੈਥੀ ਨਾਲ ਬੱਝੇ ਹੋਏ ਹਨ।

ਅੱਜ ਵੀ ਸਾਡੇ ਦੇਸ਼ ਦੇ ਬਹੁ-ਗਿਣਤੀ ਲੋਕਾਂ ਨੂੰ ਸ਼ੁਧ ਤੇ ਯੋਗ ਮਾਤਰਾ ਵਿਚ ਪਾਣੀ ਪ੍ਰਾਪਤ ਨਹੀਂ ਹੁੰਦਾ ਹੈ। 5,67 ਲੱਖ ਪਿੰਡਾਂ ਵਿਚੋਂ 1.53 ਲੱਖ ਪਿੰਡਾਂ ਦੇ ਲੋਕਾਂ ਨੂੰ ਪੀਣ ਵਾਲਾ ਪਾਣੀ ਵੀ 1.6 ਕਿਲੋ ਮੀਟਰ ਦੇ ਫਾਸਲੇ ਤੋਂ ਲਿਆਉਣਾ ਪੈਂਦਾ ਹੈ। ਮਲ ਮੂਤਰ ਦੇ ਯੋਗ ਨਿਕਾਸ ਦਾ ਪ੍ਰਬੰਧ ਸਿਰਫ 15 ਪ੍ਰਤੀਸ਼ਤ ਸ਼ਹਿਰੀ ਆਬਾਦੀ ਨੂੰ ਹੀ ਪ੍ਰਾਪਤ ਹੈ। ਬਾਕੀ ਦੀ ਸ਼ਹਿਰੀ ਆਬਾਦੀ ਤੇ ਲਗਭਗ ਸਾਰੀ ਹੀ ਪੇਂਡੂ ਅਬਾਦੀ ਲਈ ਮਲ-ਮੂਤਰ ਦੇ ਨਿਕਾਸ ਦਾ ਕੋਈ ਯੋਗ ਪ੍ਰਬੰਧ





ਨਹੀਂ। ਸਾਡਾ ਆਲਾ ਦੁਆਲਾ ਬੇਹੱਦ ਗੰਦਾ ਹੈ ਅਤੇ ਬਿਮਾਰੀਆਂ ਦੀ ਪੈਦਾਵਾਰ ਦੇ ਬਹੁਤ ਹੀ ਅਨੁਕੂਲ ਹੈ।

ਗਰੀਬੀ ਦੀ ਪੱਧਰ ਤੋਂ ਥੱਲੇ ਰਹਿਣ ਵਾਲੇ ਲੋਕਾਂ ਦੀ ਗਿਣਤੀ ਜੋ ਹਰ ਸਾਲ ਵੱਧ ਜਾਂਦੀ ਹੈ ਸੱਠ ਫੀ ਸਦੀ ਤੋਂ ਵੀ ਟੱਪ ਚੁੱਕੀ ਹੈ। ਇਹ ਲੋਕ ਦੋ ਰੁਪਏ ਪ੍ਰਤੀ ਵਿਅਕਤੀ ਪ੍ਰਤੀ-ਦਿਨ ਦੀ ਖਪਤ ਤੋਂ ਵੀ ਘੱਟ ਤੇ ਜਿਉਂ ਰਹੇ ਹਨ। ਸਾਡੇ ਦੇਸ਼ ਵਿਚ ਡੇਢ ਕਰੋੜ ਲੋਕ ਰਜਿਸਟਰਡ ਬੇਰੁਜ਼ਗਾਰ ਹਨ ਜਿਨਾਂ ਵਿਚੋਂ ਚਾਲੀ ਲੱਖ ਪੜ੍ਹੇ ਲਿਖੇ ਬੇਰੁਜਗਾਰ ਹਨ। ਇਨੇ ਹੀ ਅਨ-ਰਜਿਸਟਰਡ ਬੇਰੁਜਗਾਰ ਹੋਣ ਦਾ ਅੰਦਾਜਾ ਹੈ। ਸਾਡੇ ਦੇਸ਼ ਦੇ ਪੰਜ ਕਰੋੜ ਪਰਵਾਰਾਂ ਨੂੰ ਸਾਲ ਵਿਚੋਂ ਸਿਰਫ ਪੰਜ ਮਹੀਨੇ ਰੁਜਗਾਰ ਮਿਲਦਾ ਹੈ ਬਾਕੀ ਸੱਤ ਮਹੀਨੇ ਉਹ ਬੇਰੁਜਗਾਰ ਰਹਿੰਦੇ ਹਨ।

ਸੰਖੇਪ ਵਿਚ ਬਹੁ ਗਿਣਤੀ ਸਰੀਰਕ ਤੇ ਮਾਨਸਿਕ ਬਿਮਾਰੀਆਂ ਸਮਾਜਕ-ਆਰਥਕ ਕਾਰਨਾਂ ਤੋਂ ਜਨਮ ਲੈਂਦੀਆਂ ਹਨ। ਇਨਾਂ ਸਮਾਜਕ-ਆਰਥਕ ਕਾਰਨਾਂ ਦਾ ਖਾਤਮਾ-ਰਾਜ ਕਰਦਾ ਜਮਾਤਾਂ ਦੇ ਹਿੱਤਾਂ ਤੇ ਸੱਟ ਮਾਰਦਾ ਹੈ ਇਸ ਲਈ ਉਹ ਨਾਂ ਤਾਂ ਉਨਾਂ ਦਾ ਹੱਲ ਹੋਣ ਦੇਣਾ ਚਾਹੁੰਦੇ ਹਨ ਤੇ ਨਾ ਹੀ ਇਸ ਬਾਰੇ ਚੇਤਨਾ ਲੋਕਾਂ ਤੱਕ ਪਹੁੰਚਣ ਦੇਣਾ ਚਾਹੁੰਦੇ ਹਨ। ਬਿਮਾਰੀਆਂ ਦੇ ਸਮਾਜਕ ਆਰਥਕ ਕਾਰਨਾਂ ਦੇ ਹੁੰਦੇ ਹੋਏ, ਮੌਜੂਦਾ ਸਿਹਤ ਸੰਸਥਾਵਾਂ ਬਿਮਾਰੀਆਂ ਤੋਂ ਸਿਰਫ ਰਾਹਤ ਹੀ ਦੇ ਸਕਦੀਆਂ ਹਨ, ਉਨਾਂ ਨੂੰ ਖਤਮ ਨਹੀਂ ਕਰ ਸਕਦੀਆਂ। ਭਾਵੇਂ ਬਿਮਾਰੀਆਂ ਤੋਂ ਰਾਹਤ ਲੈਣ ਲਈ ਇਨ੍ਹਾਂ ਸਿਹਤ ਸੰਸਥਾਵਾਂ ਨੂੰ ਵਰਤਣ ਦੀ ਸਮੱਰਥਾ ਵੀ ਕਿਸੇ ਪ੍ਰੀਵਾਰ ਦੀ ਖ੍ਰੀਦ ਸ਼ਕਤੀ ਦੇ ਅਨੁਪਾਤ ਵਿਚ ਹੀ ਹੋਵੇਗੀ ਕਿਉਂਕਿ ਸਿਹਤ ਸੰਸਥਾਵਾਂ ਵੀ ਮੁਨਾਫਾ ਅਧਾਰਤ ਹੋਣ ਕਰਕੇ ਕਾਫੀ ਮਹਿੰਗੀਆਂ ਹਨ। ਇਸ ਤਰਾਂ ਸਮਾਜ ਦੀਆਂ ਬਾਕੀ ਸੰਸਥਾਵਾਂ ਵਾਂਗ ਸਿਹਤ ਸੰਸਥਾਵਾਂ ਵੀ ਮੁੱਖ ਤੌਰ ਤੇ ਰਾਜ ਕਰਦਾ ਜਮਾਤਾਂ ਦੀ ਹੀ ਸੇਵਾ ਕਰਦੀਆਂ ਹਨ। ਇਸ ਤੋਂ ਵੀ ਅੱਗੇ ਬਹੁਤ ਬਾਰੀ ਸਿਹਤ ਸੰਸਥਾਵਾਂ ਲੋਕਾਂ ਦੇ ਵਿਰੁੱਧ ਵੀ ਵਰਤੀਆਂ ਜਾਂਦੀਆਂ ਹਨ ਜਿਸ ਦੀ ਸਭ ਤੋਂ ਭੈੜੀ ਉਦਾਹਰਣ ਐਮਰਜੈਂਸੀ ਵਿਚ ਇਨਾਂ ਸੰਸਥਾਵਾਂ ਰਾਹੀਂ ਜਬਰੀ ਨਸ-ਬੰਦੀ ਕਰਨਾ ਸੀ

*



# ਨਿਹਚਾ ਜਾਂ ਇੱਛਾ-ਸ਼ਕਤੀ

ਹਥਲੇ ਕੰਮ ਜਾਂ ਕੰਮਾਂ ਨੂੰ ਚੇਤੰਨ ਪੱਕੇ ਇਰਾਦੇ ਨਾਲ ਨੇਪਰੇ ਚਾੜਨਾ ਇੱਛਾ-ਸ਼ਕਤੀ ਹੈ। ਆਦਰਸ਼ਵਾਦੀ ਜਾਂ ਧਾਰਮਕ ਬੰਦੇ ਇੱਛਾ ਸ਼ਕਤੀ ਨੂੰ ਬਾਹਰੀ ਪ੍ਰਭਾਵਾਂ ਅਤੇ ਹਾਲਤਾਂ ਤੋਂ ਆਜ਼ਾਦ ਸਮਝਦੇ ਹਨ ਜੋ ਬਾਹਰਮੁੱਖੀ ਲੋੜ ਤੋਂ ਵੱਖਰੀ ਹੈ ਅਤੇ ਮਨੁੱਖਾਂ ਦੇ ਕੰਮ ਅਤੇ ਵਿਵਹਾਰ ਆਦਰਸ਼ਕ ਤੌਰ ਤੇ ਬਣੀ ਆਜਾਦ ਇੱਛਾ ਸ਼ਕਤੀ ਦਾ ਬੱਸ ਪ੍ਰਗਟਾ, ਇਜ਼ਹਾਰ ਹਨ। ਅਸਲ ਵਿੱਚ ਬਾਹਰੀ ਸੰਸਾਰ ਅਤੇ ਮਨੁੱਖ ਦੀ ਅਮਲੀ ਸਰਗਰਮੀ ਹੀ ਉਸ ਦੀ ਇੱਛਾ ਦਾ ਸੋਮਾ ਹੈ ਅਤੇ ਜੋ ਸੰਸਾਰ ਦੀ ਕਾਇਆਕਲਪੀ ਵੱਲ ਸੇਧਤ ਹੈ ਕੁਦਰਤ ਦੇ ਬਾਹਰਮੁੱਖੀ ਨੇਮਾਂ ਤੇ ਅਧਾਰਿਤ ਹੈ। ਬੰਦੇ ਦੀਆਂ ਅੰਤ੍ਰੀਵ ਹਾਲਤਾਂ (ਲੋੜਾਂ ਦਿਲਚਸਪੀਆਂ, ਇੱਛਾਵਾਂ, ਗਿਆਨ ਆਦਿ) ਦੇ ਪ੍ਰਿਜ਼ਮ ਚੋਂ ਦੇਖਿਆਂ, ਬਾਹਰਮੁੱਖੀ ਸੰਸਾਰ ਉਸ ਨੂੰ ਅਣਮਿੱਥੇ ਨਿਸ਼ਾਨੇ ਤਹਿ ਕਰਨ, ਫੈਸਲੇ ਲੈਣ, ਅਤੇ ਇਕ ਜਾਂ ਦੂਜੀ ਤਰ੍ਹਾਂ ਅਮਲ ਕਰਨ ਦੇ ਯੋਗ ਬਣਾਉਂਦਾ ਹੈ। ਇੱਛਾ ਜੋ ਕੇਵਲ ਅੰਤਰਮੁੱਖੀ ਇੱਛਾਵਾਂ ਦੇ ਅਧਾਰ ਤੇ ਚੋਣ ਕਰਦੀ ਹੈ, ਆਜ਼ਾਦ ਨਹੀਂ। ਉਹੀ ਇੱਛਾ ਆਜ਼ਾਦ ਹੈ ਜੋ ਬਾਹਰਮੁੱਖੀ ਲੋੜ ਦੇ ਅਨੁਸਾਰ ਸਹੀ ਚੋਣ ਕਰਦੀ ਹੈ। ਕਿ ਕੰਮ ਦੇ ਸੰਕਲਾਤਮਕ ਲੱਛਣ ਦਾ ਸਪਸ਼ਟ ਪਤਾ ਉਦੋਂ ਲੱਗਦਾ ਹੈ ਜਦੋਂ ਕਿਸੇ ਵੀ ਵਿਅਕਤੀ ਨੂੰ ਆਵਦੇ ਨਿਸ਼ਾਨੇ ਦੀ ਪ੍ਰਾਪਤੀ ਲਈ ਅੰਦਰੂਨੀ ਤੇ ਬਾਹਰਲੀ ਮੁਸ਼ਕਲਾਂ ਤੇ ਕਾਬੂ ਪਾਉਣਾ ਪੈਂਦਾ ਹੈ। ਨਿਹਚੇ ਵਾਲੇ ਕੰਮ ਦੀ ਪਹਿਲੀ ਪੌੜੀ ਨਿਸ਼ਾਨੇ ਜਾਂ ਮਨੋਰਥ ਨੂੰ ਤਹਿ ਕਰਨਾ ਹੈ। ਇਸ ਤੋਂ ਬਾਅਦ ਅਮਲ ਕਰਨ ਦੇ ਫੈਸਲੇ ਦਾ ਅਤੇ ਉਸ ਲਈ ਸਭ ਤੋਂ ਵੱਧ ਮੁਨਾਸਿਬ ਸਾਧਨ ਦੀ ਚੋਣ ਦਾ ਥਾਂ ਆਉਂਦਾ ਹੈ। ਕਿਸੇ ਕੰਮ ਨੂੰ ਨਿਹਚੇ ਵਾਲਾ ਕੰਮ ਤਾਂ ਹੀ ਕਿਹਾ ਜਾ ਸਕਦਾ ਹੈ, ਜੇ ਉਸ ਲਏ ਗਏ ਫੈਸਲੇ ਦਾ ਅਮਲ ਦਰਾਮਦ ਹੋਵੇ। ਇੱਛਾ ਸ਼ਕਤੀ ਇਕ ਖਾਸ ਹੱਦ ਤੱਕ ਜਮਾਂਦਰੂ ਹੀ ਨਿਰਧਾਰਤ ਹੁੰਦੀ ਹੈ, ਪ੍ਰੰਤੂ ਇਹ ਸਿਰਫ ਕੁਦਰਤ ਦੀ ਸੌਗਾਤ ਨਹੀਂ। ਦਰੁਸਤ ਫੈਸਲੇ ਲੈਣ, ਉਨ੍ਹਾਂ ਨੂੰ ਅਮਲ 'ਚ ਪਾਉਣ ਤੇ ਵਿੱਢੇ ਕੰਮ ਨੂੰ ਨੇਪਰੇ ਚਾੜਨ ਲਈ ਯੋਗਤਾ ਤੇ ਕੌਸ਼ਲਤਾ ਤਾਂ ਗਿਆਨ, ਅਨੁਭਵ, ਵਿਦਿਆ ਅਤੇ ਸਵੈ-ਵਿਦਿਆ ਦਾ ਫਲ ਹਨ।

**ਕੇਸ ਰਿਪੋਰਟ :**

# ਜਦੋਂ ਉਪਰੀ ਸ਼ੈਅ ਨੂੰ ਵਿਚੋਲਾ ਬਨਾਉਣਾ ਪਿਆ

-ਅ. ਗ.

ਔਰਤ ਮਰਦ ਦੇ ਜਿਨਸੀ ਸੰਬੰਧਾਂ ਬਾਰੇ ਚਰਚਾ ਸਾਡੇ ਸਭਿਆਚਾਰ ਦਾ ਸਿਹਤਮੰਦ ਅੰਗ ਨਹੀਂ ਬਣੀ ਹੈ। ਨਾ ਹੀ ਪਰਿਵਾਰਾਂ ਜਾਂ ਵਿਦਿਅਕ ਅਦਾਰਿਆਂ ਵਿੱਚ ਜਿਨਸੀ ਲੋੜਾਂ ਦੀ ਸਰੀਰ ਵਿਗਿਆਨ ਅਤੇ ਸਮਾਜ ਵਿਗਿਆਨ ਸਮਝ ਦਾ ਸੰਚਾਰ ਸੁਚਾਰੂ ਰੂਪ ਨਾਲ ਕਰਨ ਦੀ ਵਿਉਂਤ ਏਜੰਡੇ ਤੇ ਹੈ। ਇਸ ਭੰਬਲਭੂਸੇ ਵਾਲੇ ਪਿਛੋਕੜ ਦੀ ਵੰਨਗੀ ਦਾ ਇਕ ਕੇਸ ਤਰਕਸ਼ੀਲ ਸੁਸਾਇਟੀ ਕੋਲ ਆਇਆ।

**ਕੇਸ ਹਿਸਟਰੀ :** ਹਿੰਦ ਅਤੇ ਪਾਕਿਸਤਾਨ ਦੀ ਸਰਹੱਦ ਤੇ ਵਸਿਆ ਇਕ ਪਿੰਡ। ਰਾਮ ਸਿੰਘ ਜੀਮੀਂਦਾਰ ਦਾ ਇਕ ਸਰਦਾ ਪੁਜਦਾ ਪਰਿਵਾਰ। ਤਿੰਨ ਲੜਕੀਆਂ ਚੋਂ ਇਕ ਵਿਆਹੀ ਹੋਈ ਅਤੇ ਦੂਸਰਿਆਂ ਬਾਰੇ ਵਰਘਰ ਦੀ ਤਲਾਸ਼ ਜਾਰੀ ਸੀ। ਰਾਮ ਸਿੰਘ ਦੇ ਦੋ ਲੜਕੇ ਦੋਨੋਂ ਕੁਆਰੇ। ਵੱਡਾ ਦੇਵ ਸੋਹਣੇ ਸਡੌਲ ਸਰੀਰ ਵਾਲਾ: ਟਰੈਕਟਰ ਚਲਾਉਂਦਾ ਅਤੇ ਵਾਹੀ ਦੇ ਕੰਮ ਨੂੰ ਮੂਹਰੇ ਲਾਈ ਫਿਰਦਾ ਸੀ। ਛੋਟਾ ਸਕੂਲ ਜਾਂਦਾ ਸੀ। ਮਾਂ ਪਿਉ ਖੁਸ਼ ਸਨ। ਪਰ ਉਨ੍ਹਾਂ ਦੇ ਮਨਾਂ ਦੀ ਮੁੱਖ ਚਿੰਤਾ ਹਰ ਰੋਜ ਵਧ ਰਹੀਆਂ ਦੋਨੋਂ ਕੁੜੀਆਂ ਦਾ ਵਿਆਹ ਸੀ। ਉਹ ਦੋਨੋਂ ਜੀਅ ਕੁੜੀਆਂ ਦੇ ਭਾਰ ਤੋਂ ਜਲਦੀ ਤੋਂ ਜਲਦੀ ਮੁਕਤ ਹੋਣ ਦੇ ਆਹਰ ਵਿਚ। ਪਰ ਅਚਾਨਕ ਇਕ ਹੋਰ ਚਿੰਤਾ ਨੇ ਵਿਆਹ ਵਾਲੀ ਗੱਲ ਨੂੰ ਥਾਂਏ ਦੱਬ ਦਿੱਤਾ। ਇਕ ਦਿਨ ਟਰੈਕਟਰ ਚਲਾ ਰਹੇ ਦੇਵ ਦੇ ਪੇਟ 'ਚ ਦਰਦ ਉਠਿਆ। ਥਾਏਂ ਟਰੈਕਟਰ ਖੜਾ ਕਰ ਉਹ ਭੁੰਜੇ ਡਿਗ ਪਿਆ ਫੇਰ ਪਲਸੇਟੇ ਮਾਰੇ ਅਤੇ ਮੁਰਦਿਆਂ ਵਾਂਗੂ ਲੱਤਾਂ ਬਾਹਾਂ ਖਿਲਾਰ ਨਿਸੱਲ ਹੋ ਕੇ ਪੈ ਗਿਆ। ਇਸ ਘਟਨਾ ਨੇ ਸਾਰੇ ਟੱਬਰ ਦੇ ਹੱਥਾਂ ਪੈਰਾਂ ਦੀ ਪਾ ਦਿੱਤੀ।

**ਓਹੜ-ਪੋਹੜ :** ਘਰਦਿਆਂ ਨੇ ਪਿੰਡ ਦੇ ਇਕ ਵੈਦ ਤੋਂ ਪੇਟ ਦਰਦ ਦੀਆਂ ਪੁੜੀਆਂ ਦੁਆਈਆਂ। ਕੁਝ ਦਿਨ ਚੰਗੇ ਲੰਘ ਗਏ। ਪਰ ਗੱਲ ਆਈ ਗਈ ਹੋ ਜਾਣੀ ਸੀ, ਪਰ ਫੇਰ ਇਕ ਸਵੇਰ ਦੁੱਧ ਦੀ ਭਰੀ ਬਾਲਟੀ ਲਈ ਆਉਂਦਿਆਂ ਉਹ ਧਰਤੀ ਤੇ ਚੋਫਾਲ ਡਿੱਗ ਪਿਆ। ਵਿਹੜੇ 'ਚ ਦੁੱਧ ਦਾ ਛੱਪੜ ਲੱਗ ਗਿਆ। ਦੇਵ ਮਿਰਗੀ ਵਾਲਿਆਂ ਵਾਂਗ ਪਹਿਲਾਂ ਸਿਰ ਮਾਰਨ ਲੱਗਾ। ਧਰਤੀ ਤੇ ਅੱਡੀਆਂ ਰਗੜੀਆਂ ਫੇਰ ਪਹਿਲਾਂ ਵਾਂਗ ਨਿਸਲ ਜਿਹਾ ਹੋ ਕੇ ਪੈ ਗਿਆ। ਤਿੰਨ ਚਾਰ ਦਿਨਾਂ ਦੀ ਦੁਆਈ ਅਤੇ ਮੁਆਇਨੇ ਬਾਅਦ ਡਾਕਟਰ ਨੇ ਫਤਵਾ ਦਿੱਤਾ ਕਿ ਦੇਵ ਨੂੰ ਕੋਈ ਅਚਾ ਨਹੀਂ। ਪਰ ਕੁਝ ਦਿਨਾਂ ਦੇ ਵਕਫੇ ਬਾਅਦ ਦੌਰਾ ਫਿਰ ਪਿਆ। ਰਿਸ਼ਤੇਦਾਰਾਂ ਅਤੇ ਮੋਹਤਬਰਾਂ ਦੇ ਕਹਿਣ ਕਹਾਉਣ ਤੇ ਰਾਮ ਸਿੰਘ ਦੇਵ ਨੂੰ ਮੁਕਤਸਰ ਇਕ ਸਿਆਣੇ ਕੋਲ ਲੈ ਗਿਆ। ਉਸ ਨੇ ਥੌਲ੍ਹਾ ਪਾਇਆ ਅਤੇ ਬਾਂਹ ਨਾਲ ਬੰਨਣ ਲਈ ਇਕ ਤਵੀਤ ਦਿਤਾ। ਪਰ ਉਸ ਦੇ ਦੌਰੇ ਨਾ ਰੁਕੇ। ਘਰ ਅਤੇ ਵਾਹੀ ਦਾ ਕੰਮ ਛੱਡ ਦਿਤਾ ਦੋਨੋਂ ਭੈਣਾਂ ਨੂੰ ਕੱਢਣ ਕੱਤਰ ਵਿਸਰ ਗਿਆ। ਮੁਕਤਸਰ ਵਾਲੇ ਸਿਆਣੇ ਨੇ ਫੇਰ ਇਕ ਵੀਰਵਾਰ ਆਉਣ ਲਈ ਕਿਹਾ ਕਣ ਪਾਇਆ ਗਿਆ। ਕੁਝ ਚਿਰ ਅੰਤਰਧਿਆਨ ਹੋਣ ਬਾਅਦ ਸਿਆਣੇ ਨੇ ਐਲਾਨ ਕੀਤਾ, ਮੁੰਡੇ ਉਪਰ ਗ੍ਰਹਿ ਹੈ। ਇਸ ਦੇ ਉਪਾਅ ਵਜੋਂ ਕਾਲਾ ਕੁੱਕੜ, ਸ਼ਰਾਬ ਦੀ ਬੋਤਲ, ਸੰਧੂਰ, ਵੰਗਾਂ ਪਾਊਡਰ, ਕਰੀਮ, ਸ਼ੀਸ਼ਾ ਅਤੇ 551 ਰੁਪਏ ਚੜ੍ਹਾਵੇ ਦੇ ਦੇਣੇ ਪੈਣਗੇ। ਫੇਰ ਮੈਂ ਜਾਣਾ ਤੇ ਮੇਰਾ ਕੰਮ-ਮੁੰਡਾ ਨੌਬਰ ਨੌ ਹੋਜੂ।" ਰਾਮ ਸਿੰਘ ਨੇ ਸੱਤਬਚਨ ਕਿਹਾ ਅਤੇ ਸਾਰੀਆਂ ਚੀਜ਼ਾਂ ਦਾ ਇੰਤਜਾਮ ਕਰਕੇ ਉਹ ਮੁਕਤਸਰ ਸਿਆਣੇ ਦੀ ਭੇਟਾ ਕਰ ਆਇਆ। ਦੇਵ ਫੇਰ ਵੀ ਠੀਕ ਨਾ ਹੋਇਆ। ਇਉਂ ਸਾਲ ਭਰ ਚਲਦਾ ਰਿਹਾ। ਅਖਬਾਰਾਂ ਚੋਂ ਪੜ੍ਹ ਕੇ ਆਖਰ ਦੇਵ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੇ ਇਕ ਸਮਰਪਿਤ ਮੈਂਬਰ ਕਿਸ਼ਨ ਬਰਗਾੜੀ ਤੱਕ ਪਹੁੰਚ ਕੀਤੀ।

**ਕੇਸ ਦੀ ਪੜਤਾਲ :** ਮਿੱਥੇ ਸਮੇਂ ਅਨੁਸਾਰ ਰਾਮ ਸਿੰਘ ਆਪਣੇ ਬੀਮਾਰ ਲੜਕੇ ਦੇਵ ਨੂੰ ਲੈ ਕੇ ਪਿੰਡ ਬਰਗਾੜੀ ਪਹੁੰਚਿਆ। ਪਿਉ ਨੇ ਪਿਛਲੇ ਸਮੇਂ 'ਚ ਵਾਪਰੀਆਂ ਸਾਰੀਆਂ ਘਟਨਾਵਾਂ ਦੀ ਵਿਥਿਆ ਤਰਤੀਬਵਾਰ ਦੁਹਰਾਈ। ਦੇਵ ਚੰਗਾ ਭਲਾ ਕੋਲ ਬੈਠਾ ਸੁਣਦਾ ਰਿਹਾ। ਸਾਰਿਆਂ ਨੂੰ ਚਾਹ ਵਰਤਾਈ ਗਈ। ਗੱਲਬਾਤ ਚਲਦੀ ਰਹੀ। ਅਚਾਨਕ ਬੈਠਿਆਂ ਬੈਠਿਆਂ ਦੇਵ ਨੇ ਅਵੱਲੀ ਜਿਹੀ ਹਰਕਤ ਕੀਤੀ। ਹੱਥਾਂ 'ਚ ਫੜਿਆ ਚਾਹ ਦਾ ਗਲਾਸ ਛੁਟਕ ਗਿਆ ਤੇ ਉਸਨੂੰ ਦੌਰਾ ਜਿਹਾ ਪਿਆ। ਕੁਝ ਪਲ ਪਲਸੇਟੇ ਜਿਹੇ ਮਾਰਕੇ ਉਹ ਮੰਜੇ ਤੇ ਨਿਸਲ ਜਿਹਾ ਹੋ ਕੇ ਪੈ ਗਿਆ। ਕਿਸ਼ਨ ਬਰਗਾੜੀ ਨੂੰ ਉਸ ਦਾ ਦੌਰਾ ਉਪਰਾ ਅਤੇ ਅਸੁਭਾਵਿਕ ਲੱਗਿਆ।





ਅਸਲੀਅਤ ਜਾਨਣ ਲਈ-ਚਾਕੂ ਦੀ ਨੋਕ ਪਏ ਦੇਵ ਦੇ ਗਿਟੇ ਉੱਪਰ ਖੁਭੋਈ ਗਈ। ਚੋਭ ਲਗਦਿਆਂ ਹੀ ਉਸ ਨੇ ਲੱਤ ਛੰਡੀ ਅਤੇ ਉਠ ਕੇ ਬੈਠ ਗਿਆ। ਉਹ ਬੇਸੁਧ ਨਹੀਂ ਹੋਇਆ ਸੀ।

ਦੇਵ ਦੇ ਲੱਛਣ Malingering (ਪਖੰਡ ਕਰਨਾ) ਰੋਗ ਵਾਲੇ ਸਨ। ਡਾ ਬਲਵੰਤ ਸਿੱਧੂ (ਮਨੋਰੋਗ ਵਿਭਾਗ, ਮੈਡੀਕਲ ਕਾਲਿਜ, ਫਰੀਦਕੋਟ) ਅਨੁਸਾਰ ਅਜੇਹੇ ਰੋਗੀ ਵਿਸ਼ੇਸ਼ ਮਨੋਰਥ ਅਧੀਨ ਸੁਚੇਤ ਤੌਰ ਤੇ ਖੇਖਣ ਕਰਦੇ ਹਨ। ਪਰ ਜੇ ਉਹ ਮੀਸਣੇ ਅਤੇ ਚਲਾਕ ਹੋਣ ਤਾਂ ਕਈ ਵਾਰ ਉਨ੍ਹਾਂ ਨੂੰ Hysteria ਦੇ ਰੋਗੀ ਨਾਲੋਂ ਨਿਖੇੜਨਾ ਔਖਾ ਹੋ ਜਾਂਦਾ ਹੈ। ਉਨ੍ਹਾਂ ਦਾ ਰੋਗ ਸੁਭਾਵਕ ਲਗਦਾ ਹੈ। Hysteria ਅਤੇ Malingering ਰੋਗਾਂ ਦੇ ਬਾਹਰੀ ਲੱਛਣ ਲਗਭਗ ਇਕੋ ਜਿਹੇ ਹਨ। ਫਰਕ ਸਿਰਫ ਏਨਾਂ ਹੈ, Hysteria ਦਾ ਰੋਗੀ ਅਜੇਹੇ ਵਿਵਹਾਰ ਨੂੰ ਅਚੇਤਨ ਤੌਰ ਤੇ ਕਰਦਾ ਹੈ ਅਤੇ ਇਸ ਅਮਲ ਪਿੱਛੇ ਕੰਮ ਕਰਦੇ ਮਨੋਰਥਾਂ ਤੋਂ ਅਣਜਾਣ ਰਹਿੰਦਾ ਹੈ। ਪਰ ਕਈ ਵਾਰੀ ਸਿਧਰਾ ਜਿਹਾ ਬੰਦਾ Hysteria ਦਾ ਰੋਗੀ ਹੋਣ ਦੇ ਬਾਵਜੂਦ Malingering ਦਾ ਸ਼ਿਕਾਰ ਲਗ ਸਕਦਾ ਹੈ। ਇਸ ਲਈ ਦੋਨਾਂ ਰੋਗਾਂ ਦੀ ਤਫਸ਼ੀਸ਼ ਦੀ ਅੰਤਮ ਕਸੌਟੀ ਰੋਗੀ ਦਾ ਇਕਬਾਲ ਕਰਨਾ ਹੀ ਹੈ, ਅਜੇਹਾ ਸੰਮੋਹਕ ਨੀਂਦ ਦੁਆਰਾ ਜਾਂ ਰੋਗੀ ਨੂੰ ਭਰੋਸੇ 'ਚ ਲੈਣ ਨਾਲ ਕੀਤਾ ਜਾ ਸਕਦਾ ਹੈ।

ਇਕੱਲ ਵਾੜੇ ਲਿਜਾਕੇ ਦੇਵ ਨਾਲ ਖੁੱਲੀ ਗੱਲਬਾਤ ਹੋਈ। ਭੇਦ ਰੱਖਣ ਦਾ ਭਰੋਸਾ ਦੇ ਕੇ ਉਸ ਨੂੰ ਸਾਰੀ ਗੱਲ ਸਾਫ ਸਾਫ ਰੱਖਣ ਲਈ ਆਖਿਆ। ਥੋੜੀ ਬਹੁਤ ਟਾਲ ਮਟੋਲ ਬਾਅਦ ਉਸ ਨੇ ਆਪਣਾ ਆਪ ਬਾਹਰ ਉੱਲਟ ਦਿੱਤਾ, ਮੈਂ ਸਾਰਿਆਂ ਤੋਂ ਵੱਡਾ ਹਾਂ, ਮੇਰੇ ਵਿਆਹ ਦੀ ਗੱਲ ਘਰਦਿਆਂ ਨੇ ਕਦੇ ਨਹੀਂ ਤੋਰੀ। ਉਨ੍ਹਾਂ ਦਾ ਜੋਰ ਕੁੜੀਆਂ ਲਈ ਚੰਗੇ ਘਰ ਲੱਭਣ ਤੇ ਦਹੇਜ ਬਨਾਉਣ ਵਲ ਹੀ ਲਗਿਆ ਰਿਹਾ। ਸਾਡੇ ਪਿੰਡ ਦੀ ਇਕ ਕੁੜੀ ਨੂੰ ਵੀ ਦੌਰੇ ਪੈਂਦੇ ਸਨ। ਕਿਸੇ ਸਿਆਣੇ ਦੀ ਸਲਾਹ ਤੇ ਘਰਦਿਆਂ ਉਸ ਦਾ ਵਿਆਹ ਕਰ ਦਿੱਤਾ ਤੇ ਉਹ ਠੀਕ ਹੋ ਗਈ। ਸਾਰੇ ਪਿੰਡ 'ਚ ਚਰਚਾ ਸੀ ਕਿ ਕੁਆਰੇ ਅਤੇ ਜੁਆਨ ਮੁੰਡਿਆਂ ਉੱਪਰ ਓਪਰੀ ਸ਼ੈਅ ਦਾ ਪਰਛਾਵਾਂ ਜ਼ਲਦੀ ਪੈਂਦਾ ਹੈ। ਉਨ੍ਹਾਂ ਨੂੰ ਦੌਰੇ ਪੈਣ ਲੱਗ ਜਾਂਦੇ ਹਨ।...—ਮੈਂ ਸੋਚਿਆ ਸ਼ਾਇਦ ਮੇਰੇ ਦੌਰੇ ਦੇਖ ਕੇ ਘਰ ਦੇ ਮੇਰੇ ਵਿਆਹ ਦੀ ਗੱਲਬਾਤ ਤੋਰ ਲੈਣ, ਇਉਂ ਮੈਂ ਦੌਰੇ ਪੈਣ ਦਾ ਡਰਾਮਾ ਜਿਹਾ ਸ਼ੁਰੂ ਕਰ ਲਿਆ।" ਬਾਅਦ ਵਿੱਚ ਉਸ ਨੇ ਕਿਹਾ ਕਿ ਜੇ ਘਰ ਦੇ ਉਸਦਾ ਵਿਆਹ ਕਰ ਦੇਣ ਉਹ ਦੌਰਿਆਂ ਦਾ ਨਾਟਕ ਬੰਦ ਕਰ ਦੇਵੇਗਾ। ਉਸ ਨੇ ਲਿਖਤੀ ਹਲਫ ਲਿਆ, "ਮੈਂ ਜੋ ਕੁਝ ਕਰਦਾ ਹਾਂ ਜਾਣ ਬੁੱਝ ਕੇ ਕਰਦਾ ਹਾਂ, ਕਿਉਂਕਿ ਘਰ ਦੇ ਮੇਰਾ ਵਿਆਹ ਨਹੀਂ ਕਰਦੇ। ਅੱਜ ਤੋਂ ਬਾਅਦ ਮੈਂ ਕੁੱਝ ਨਹੀਂ ਕਰਦਾ। ਜੇ ਕੋਈ ਹਰਕਤ ਕੀਤੀ ਤਾਂ ਮੈਨੂੰ ਸਜਾ ਦਿੱਤੀ ਜਾਵੇ।" ਦਸਤਖਤ। ਬਾਅਦ ਵਿੱਚ ਚਿੰਤਤ ਪਿਓ ਨੂੰ ਦੌਰਾ ਨਾ ਪੈਣ ਦਾ ਭਰੋਸਾ ਦਿੱਤਾ ਗਿਆ। ਨਾਲ ਹੀ ਤਾਕੀਦ ਕੀਤੀ ਕਿ ਯੋਗ ਕੁੜੀ ਲੱਭ ਕੇ ਦੇਵ ਦਾ ਵਿਆਹ ਕੀਤਾ ਜਾਵੇ। ਉਸ ਦਿਨ ਤੋਂ ਬਾਅਦ ਅੱਜ ਤਕ ਦੇਵ ਨੂੰ ਦੌਰੇ ਪੈਣ ਦੀ ਕੋਈ ਸ਼ਿਕਾਇਤ ਨਹੀਂ ਆਈ।

●

## ਜਰੂਰੀ ਸੂਚਨਾ

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਕਥਿਤ ਭੂਤ-ਪ੍ਰੇਤਾਂ ਚੁੜੇਲਾਂ ਦੁਆਰਾ ਸਤਾਏ ਮਾਨਸਿਕ ਰੋਗੀ ਵਿਅਕਤੀਆਂ ਤੇ ਰਹੱਸਮਈ ਘਟਨਾਵਾਂ ਦੇ ਹੱਲ ਕੀਤੇ ਦਿਲਚਸਪ ਕੇਸਾਂ ਤੇ ਅਧਾਰਿਤ ਪੁਸਤਕ ਜਲਦੀ ਹੀ ਛਾਪੀ ਜਾ ਰਹੀ ਹੈ। ਸਾਰਿਆਂ ਨੂੰ ਅਪੀਲ ਹੈ ਕਿਉਹ ਆਪਣੇ ਵੱਲੋਂ ਹੱਲ ਕੀਤੇ ਕੇਸਾਂ ਦੀਆਂ ਰਿਪੋਰਟਾਂ ਇਸ ਪਤੇ ਤੇ 20 ਜਨਵਰੀ 92, ਤੱਕ ਭੇਜਣ।

ਪਤਾ, ਰਾਮ ਸਵਰਨ ਲੱਖੇਵਾਲੀ ਪਿੰਡ ਤੇ ਡਾਕ. ਲੱਖੇਵਾਲੀ (ਫਰੀਦਕੋਟ) 152026।

●

## ਵਿਆਹ ਇਉਂ ਵੀ ਹੁੰਦੇ !!

ਅਸੀਂ ਤਰਕਸ਼ੀਲ ਸੁਸਾਇਟੀ, ਕੋਟਕਪੂਰਾ ਇਕਾਈ ਦੇ ਮੈਂਬਰ ਰਣਜੀਤ ਸਿੰਘ 'ਸਿਵੀਆਂ' ਅਤੇ ਸਤਵਿੰਦਰ ਕੌਰ ਦੇ ਦਹੇਜ ਰਹਿਤ ਤੇ ਧਾਰਮਿਕ ਰਸਮਾਂ ਤੋਂ ਬਿਨਾਂ ਜੀਵਨ-ਸਾਥੀ ਬਣਨ ਤੇ ਵਧਾਈ ਦਿੰਦੇ ਹੋਏ ਆਸ ਕਰਦੇ ਹਾਂ ਕਿ ਉਹ ਆਪਣੀ ਪਰਿਵਾਰਕ ਜ਼ਿੰਦਗੀ ਨੂੰ ਸੁਚੱਜੀ ਬਣਾਉਣ ਲਈ ਮਨੁੱਖੀ ਤੇ ਵਿਗਿਆਨਕ ਕਦਰਾਂ ਕੀਮਤਾਂ ਤੋਂ ਅਗਵਾਈ ਲੈਂਦੇ ਰਹਿਣਗੇ।

ਅਦਾਰਾ ਤਰਕਸ਼ੀਲ

●

# ਤਰਕ--ਦਰਪਣ

ਡਾ: ਰਾਜਿੰਦਰ ਪਾਲ ਸਿੰਘ

ਫਿਲਮ ਦੇਖਣੀ ਜਿੰਨਾਂ ਸੌਖਾ ਤੇ ਅਨੰਦ ਦਾਇਕ ਕੰਮ ਹੈ, ਬਨਾਉਣੀ ਉਨੀ ਹੀ ਔਖੀ ਅਤੇ ਕਸ਼ਟਦਾਇਕ ਕੰਮ ਹੈ। ਫਿਲਮ ਦੀ ਸ਼ੂਟਿੰਗ ਬਹੁਤ ਵੱਡਾ ਖਲਜਗਨ ਹੁੰਦਾ ਹੈ। ਇਸ ਖੇਤਰ ਵਿਚ ਰਿਸਕ ਬਹੁਤ ਹੁੰਦਾ ਹੈ। ਲਾਇਆ ਪੈਸਾ ਕਈ ਸੈਂਕੜੇ ਗੁਣਾ ਹੋ ਕੇ ਵੀ ਮੁੜਦਾ ਹੈ, ਪਰ ਡੁੱਬ ਵੀ ਜਾਂਦਾ ਹੈ। ਸਧਾਰਣ ਅਭਿਨੇਤਾ ਫਿਲਮ ਹਿਟ ਜਾਣ ਨਾਲ ਰਾਤੋਂ ਰਾਤ ਸਟਾਰ ਬਣ ਜਾਂਦਾ ਹੈ, ਪਰ ਪਿਟ ਜਾਣ ਨਾਲ ਗੁੰਮਨਾਮੀ ਦੀਆਂ ਹਨੇਰੀਆਂ ਖੰਦਰਾਂ ਵਿਚ ਧੱਕਿਆ ਜਾਂਦਾ ਹੈ। ਅਸੀਂ ਜਾਣਦੇ ਹਾਂ ਕਿ ਜਿਥੇ ਮਨੁੱਖ ਦਾ ਭਵਿੱਖ ਅਨਿਸਚਿਤ ਹੋਵੇ, ਉਥੇ ਮਨੁੱਖੀ ਮਨ ਅੰਦਰ ਵਹਿਮ-ਭਰਮ ਤੇ ਕਿਸਮਤ ਵਰਗੇ ਸੰਕਲਪੀ ਜਾਨਵਰ ਆਪਣਾ ਘੁਰਨਾ ਬਣਾ ਲੈਂਦੇ ਹਨ। ਫਿਲਮ ਇੰਡਸਟਰੀ ਨਾਲ ਜੁੜੇ ਲੋਕੀ ਬਹੁਤੇ, ਹੀ ਵਹਿਮੀ ਹੁੰਦੇ ਹਨ।

ਰੈਸ਼ਨਲਿਸਟ ਸੁਸਾਇਟੀ, ਪਟਿਆਲੇ ਦਾ ਪੁਰਾਣਾ ਸਰਗਰਮ ਵਰਕਰ ਇਕਬਾਲ ਗੱਜਣ ਇਕ ਅਗਾਂਹਵਧੂ ਨਜਰੀਏ ਤੋਂ ਫਿਲਮ 'ਵਿਸਾਖੀ' ਬਣਾ ਰਿਹਾ ਸੀ। ਉਸਨੇ ਆਪਣੇ ਤਰਕਸ਼ੀਲ ਵਿਚਾਰਾਂ ਤੇ ਪਹਿਰਾ ਦਿੰਦਿਆਂ ਫਿਲਮ ਦਾ ਮਹੂਰਤ ਪਰੰਪਰਿਕ ਧਾਰਮਿਕ ਰਸਮਾਂ ਅਨੁਸਾਰ ਕਰਨ ਦੀ ਥਾਂ ਗੈਰ ਧਾਰਮਿਕ ਤਰੀਕੇ ਨਾਲ ਆਪਣੇ ਪਿਤਾ ਜੀ ਹੱਥੋਂ ਕਰਵਾਇਆ। ਯੂਨਿਟ ਵਿਚ ਸ਼ਾਮਲ ਹਰ ਵਿਅਕਤੀ ਨੂੰ ਇਹ ਅਜੀਬ ਵਰਤਾਰਾ ਲੱਗਿਆ। ਉਸ ਤੋਂ ਬਾਦ ਸ਼ੂਟਿੰਗ ਦੌਰਾਨ ਹਰ ਪੈਣ ਵਾਲੇ ਅੜਿੱਕੇ ਨੂੰ ਧਾਰਮਿਕ ਮਹੂਰਤ ਨਾ ਕਰਨ ਸਿਰ ਮੜਿਆ ਗਿਆ। ਜਦੋਂ ਕਿ ਇਕਬਾਲ ਗੱਜਣ ਵਾਰ ਵਾਰ ਇਸਦਾ ਖੰਡਨ ਕਰਦਿਆਂ ਆਪਣੇ ਸਟੈਂਡ ਤੇ ਅੜਿਆ ਰਿਹਾ। ਹਰ ਰੀਲੀਜ਼ ਹੋਣ ਵਾਲੀ ਫ਼ਿਲਮ ਸਫਲ ਨਹੀਂ ਹੁੰਦੀ, ਭਾਵੇਂ ਤਕਰੀਬਨ ਹਰ ਫਿਲਮ ਦਾ ਮਹੂਰਤ ਧਾਰਮਿਕ ਰਸਮਾਂ ਨਾਲ ਕੀਤਾ ਜਾਂਦਾ ਹੈ। ਪਰ ਜੇ ਇਹ ਫਿਲਮ ਸਫਲ ਨਾ ਹੋਈ ਤਾਂ ਸਾਰਾ ਦੋਸ਼ ਮਹੂਰਤ ਦੀ ਗੈਰ ਧਾਰਮਿਕਤਾ ਤੇ ਜਾਣਾ ਹੈ। ਚਲੋ ਹਾਲ ਦੀ ਘੜੀ ਤਾਂ ਅਸੀਂ ਇਹੀ ਆਸ ਕਰੀਏ ਕਿ 'ਵਿਸਾਖੀ' ਇਕ ਸੱਚੀਓਂ ਸਾਫ ਸੁਥਰੀ ਅਗਾਂਹਵਧੂ ਫਿਲਮ ਹੋਵੇਗੀ ਅਤੇ ਚੱਲੇਗੀ।

**ਰਜਨੀਸ਼ ਤੇਰੀ ਵੀ ਉਹੀਓ ਹੋਣੀ :** ਪਿਛਲੇ ਮਹੀਨੇ ਪੰਜਾਬ ਦੇ ਕਈ ਸ਼ਹਿਰਾਂ ਵਿਚ ਰਜਨੀਸ਼ ਦੀਆਂ ਪੁਸਤਕਾਂ ਦੀ ਪ੍ਰਦਰਸ਼ਨੀ ਲੱਗੀ ਸੀ। ਰਜਨੀਸ਼ ਨੇ ਭਾਰਤ ਤੋਂ ਮੁੜ ਭਾਰਤ ਤੱਕ ਭੌਤਿਕ ਯਾਤਰਾ ਕੀਤੀ, ਰਜਨੀਸ਼ ਤੋਂ ਅਚਾਰੀਆ ਰਜਨੀਸ਼, ਭਗਵਾਨ ਰਜਨੀਸ਼ ਅਤੇ ਅੰਤ ਉਸ਼ੋ ਰਜ਼ਨੀਸ਼ ਕਈ ਨਾਂ ਧਰਾਏ, ਮਾਰਕਸਵਾਦ ਦੇ ਵਿਰੋਧ ਤੋਂ ਲੈਕੇ ਹੱਕ ਵਿਚ ਦਲੀਲਾਂ ਦਿੱਤੀਆਂ, ਦਾਰਸ਼ਨਿਕ ਪੱਧਰ ਤੇ ਕਈ ਪੈਂਤੜੇ ਬਦਲੇ ਸਨ। ਮੈਂ ਉਸਦੀ ਬੌਧਿਕ ਖੇਤਰ ਵਿਚ ਦਾਰਸ਼ਨਿਕ ਦੇਣ ਤੇ ਟਿੱਪਣੀ ਕਿਸੇ ਹੋਰ ਸਮੇਂ ਲਈ ਰਾਖਵੀਂ ਰਖਦਿਆਂ ਐਨੀ ਗੱਲ ਪੱਕ ਨਾਲ ਕਹਿ ਸਕਦਾ ਹਾਂ ਕਿ ਉਸਨੇ ਪ੍ਰੰਪਰਿਕ ਗਲੀਆਂ ਸੜੀਆਂ ਧਾਰਮਿਕ ਰੀਤਾਂ ਰਿਵਾਜਾਂ ਅਤੇ ਪਾਖੰਡਾਂ ਦੀ ਨਿਖੇਧੀ ਕਰਦਿਆਂ ਬਾਹਰੀ ਪਹਿਰਾਵੇ, ਦਿਖਾਵੇ ਦੇ ਚਿੰਨਾਂ ਅਤੇ ਮੂਰਤੀ ਪੂਜਾ-ਪੁਸਤਕ ਪੂਜਾ ਤੇ ਕਰਾਰੀ ਚੋਟ ਮਾਰੀ ਸੀ।

ਪਰ ਰਜਨੀਸ਼ ਦੀ ਪੁਸਤਕ ਪ੍ਰਦਰਸ਼ਨੀ ਵੇਖਣ ਤੋਂ ਬਾਅਦ ਸੋਚਿਆ। ਇਥੇ ਤਾਂ ਧਿਆਨ ਲਾਉਣ ਲਈ ਗਰੇਅ ਅਤੇ ਚਿੱਟੇ ਰੰਗਾਂ ਦੇ ਗਾਊਨ ਮਿਲ ਰਹੇ ਹਨ। ਕੀ ਇਹ ਪਹਿਰਾਵੇ ਦਾ ਪਖੰਡ ਨਹੀਂ ਹੈ। ਇਥੇ ਤਾਂ ਸਾਰਿਆਂ ਦੇ ਗਲ ਵਿਚ ਰਜਨੀਸ਼ ਦੀ ਫੋਟੂ ਵਾਲੀ ਮਟਰ ਮਾਲਾ ਹੈ, ਕੀ ਇਹ ਤਵੀਤ ਜਾਂ ਕਰਾਸ ਦੀ ਥਾਂ ਤੇ ਤਾਂ ਨਹੀਂ। ਉਸਦੀਆਂ ਕਿਤਾਬਾਂ ਪ੍ਰਤੀ ਅੰਨੀ ਸ਼ਰਧਾ, ਕੀ ਪੁਸਤਕ ਪੂਜਾ ਨਹੀਂ ਹੈ। ਉਸਦੇ ਪੋਸਟਰਾਂ ਦੀ ਵੱਡੀ ਪੱਧਰ ਤੇ ਵਿਕਰੀ ਕੀ ਮੂਰਤੀ ਪੂਜਾ ਨਹੀਂ ਹੈ। ਅਜੇ ਉਪਰ ਦੇਖੀ ਸਾਰੀ ਪ੍ਰਕ੍ਰਿਆ ਆਰੰਭਿਕ ਸਮੇਂ ਵਿਚ ਹੋਣ ਕਰਕੇ ਕੱਟੜ ਨਹੀਂ ਹੈ। ਪਰ ਕੀ ਹਰ ਵਿਚਾਰਵਾਨ ਵਿਅਕਤੀ ਦੀ ਇਹੀ ਹੋਣੀ ਹੈ ਕਿ ਉਹ ਨਵੇਂ ਵਿਚਾਰ ਦਿੰਦਾ ਹੈ, ਪਰ ਭੀੜ ਉਸਨੂੰ ਆਪਣੇ ਪਹਿਲਾਂ ਦੇ ਜਾਣੇ ਪਛਾਣੇ ਮਾਰਗ ਤੇ ਲੈ ਆਉਂਦੀ ਹੈ। ਕੀ ਇਉਂ ਨਹੀਂ ਲਗਦਾ ਕਿ ਧਰਮ ਦੇ ਆਰੰਭਿਕ ਪੈਗੰਬਰ ਵਿਚਾਰਵਾਨ ਮਨੁੱਖ ਸਨ, ਜਿੰਨਾਂ ਦੇ ਵਿਚਾਰਾਂ ਨੂੰ ਲੋਕਾਂ ਨੇ ਆਪਣੇ ਢੰਗ ਨਾਲ ਰੰਦ-ਤਰਾਸ਼ ਲਿਆ। ਪੂਰੀ ਪ੍ਰਤੀ ਕ੍ਰਿਆ ਦੀ ਆਸ ਵਿਚ ਕੀ ਮਾਰਕਸਵਾਦ ਇਕ ਧਰਮ ਹੈ ?

**ਸੁਣਦਿਆਂ ਪੜਦਿਆਂ :** 'ਊਧਮ ਸਿੰਘ ਦੀਆਂ ਚਿੱਠੀਆਂ' ਸੰਪਾਦਕ ਜ. ਸ. ਗਰੇਵਾਲ ਅਤੇ ਹ. ਕ. ਪੁਰੀ (ਪੰਜਾਬੀ ਅਨੁਵਾਦਕ ਸ. ਸ. ਹਾਸ) ਇਕ ਇਤਿਹਾਸਕ ਮਹੱਤਤਾ



ਵਾਲੀ ਪੁਸਤਕ ਹੈ। ਇਹ ਪੁਸਤਕ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ 1974 ਵਿਚ ਛਾਪੀ ਹੈ। ਇਨਾਂ ਚਿੱਠੀਆਂ ਵਿਚੋਂ ਊਧਮ ਸਿੰਘ ਦੀ ਸਖਸ਼ੀਅਤ ਦੇ ਕਈ ਨਵੇਂ ਪੱਖ ਉਭਰਕੇ ਸਾਹਮਣੇ ਆਉਂਦੇ ਹਨ। ਚਿੱਠੀਆਂ ਸੰਪਾਦਤ ਕਰਨ ਵਾਲਿਆਂ ਵਿਦਵਾਨਾਂ ਨੇ ਨਿਰਾ ਚਿੱਠੀਆਂ ਨੂੰ ਸੰਪਾਦਤ ਹੀ ਨਹੀਂ ਕੀਤਾ ਸਗੋਂ ਚਿੱਠੀਆਂ ਦੇ ਲੁਪਤ ਅਰਥਾਂ ਨੂੰ ਉਜਾਗਰ ਕਰਕੇ ਇਤਿਹਾਸਕ ਪੱਖੋਂ ਅਹਿਮ ਕੰਮ ਕੀਤਾ ਹੈ। ਵਿਦਵਾਨਾਂ ਅਨੁਸਾਰ ਆਖਰੀ ਸਮੇਂ ਜੇਲ ਵਿਚੋਂ ਸ. ਸ. ਜੌਹਲ, ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, 79, ਸਿਨਕਲੇਅਰ ਰੋਡ, ਸੈਫਰਜ਼ ਬੁਸ਼ ਲੰਡਨ ਪੱਛਮ-14 ਦੇ ਨਾਂ ਲਿਖੀਆਂ ਚਿੱਠੀਆਂ ਵਿਚ ਉਹ 'ਧਾਰਮਿਕ ਪੁਸਤਕਾਂ' ਨਹੀਂ ਮੰਗ ਰਿਹਾ, ਸਗੋਂ ਉਹ ਤਾਂ ਇਨਕਲਾਬੀ ਕੋਡ ਅਧੀਨ ਹਥਿਆਰ (ਪਸਤੌਲ) ਮੰਗ ਰਿਹਾ ਸੀ। ਪਰ ਜੌਹਲ ਸਾਹਿਬ ਉਸਨੂੰ ਧਾਰਮਿਕ ਪੁਸਤਕਾਂ ਹੀ ਸਮਝੀ ਗਏ, ਇਸ ਲਈ ਊਧਮ ਸਿੰਘ ਜੌਹਲ ਨੂੰ ਇਕ ਚਿੱਠੀ ਵਿਚ ਜਾਹਲ ਲਿਖਦਾ ਹੈ। ਊਧਮ ਸਿੰਘ ਆਪਣੀਆਂ ਚਿੱਠੀਆਂ ਵਿਚ ਧਾਰਮਿਕ ਵਿਸ਼ਵਾਸ਼ਾਂ ਪ੍ਰਤੀ ਵਾਰ ਵਾਰ ਵਿਅੰਗਮਈ ਟਿੱਪਣੀਆਂ ਕਰਦਾ ਹੈ ! ਪਰ ਸੈਂਸਰ ਦੁੱਖੋਂ, ਖੁੱਲਕੇ ਨਹੀਂ ਲਿਖਦਾ ਹੈ। ਇਤਿਹਾਸ ਵਿਚ ਰੁਚੀ ਵਾਲਿਆਂ ਨੂੰ ਇਹ ਪੁਸਤਕ ਅਵੱਸ਼ ਪੜਨੀ ਚਾਹੀਦੀ ਹੈ। ਤਰਕਸ਼ੀਲ ਪਾਠਕਾਂ ਦੀ ਦਿਲਚਸਪੀ ਲਈ ਕੁਝ ਅੰਸ਼ ਹਾਜਰ ਹਨ।

**ਪਹਿਲੀ ਚਿੱਠੀ ਵਿਚੋਂ :** ਜੇ ਤੁਹਾਡੇ ਉਰਦੂ ਜਾਂ ਗੁਰਮੁਖੀ ਦੀਆਂ ਕਿਤਾਬਾਂ ਹਨ ਅਤੇ ਭੇਜਣ ਦੀ ਵਿਹਲ ਹੈ ਤਾਂ ਮਿਹਰ ਮੈਨੂੰ ਕਿਤਾਬਾਂ ਡਾਕ ਰਾਹੀਂ ਭੇਜ ਦਿਓ। (ਪਿਛਲੇ ਪਾਸੇ) ਪਰ ਮੈਂ ਤੁਹਾਨੂੰ ਇਕ ਗੱਲ ਦੱਸ ਦਿਆਂ ਮੈਨੂੰ ਧਾਰਮਿਕ ਕਿਤਾਬਾਂ ਨਹੀਂ ਚਾਹੀਦੀਆਂ ਕਿਉਂਕਿ ਮੈਨੂੰ ਯਕੀਨ ਨਹੀਂ ਹੈ ਨਾ ਹੀ ਰਹੱਮਦੀਆਂ ਵਿਚ। .. .. ਤੁਸੀਂ ਸਮਝ ਜਾਓਗੇ ਮੈਨੂੰ ਕਿਸ ਕਿਸਮ ਦੀ ਕਿਤਾਬ ਚਾਹੀਦੀ ਹੈ। ਕੋਈ ਇਤਿਹਾਸ ਬਾਰੇ ਕਿਤਾਬਾਂ ਜਾਂ ਹਿੰਦਸਤਾਨੀ ਅਖਬਾਰ।

**ਦੂਜੀ ਚਿੱਠੀ ਵਿਚੋਂ :** ਕੋਈ ਭਲਾ ਪੁਰਸ਼ ਮੈਨੂੰ ਤਕਰੀਬਨ ਰੋਜ ਮਿਲਣ ਆਉਂਦਾ ਹੈ ਜਿਹੜਾ ਹਿੰਦੁਸਤਾਨ ਵਿਚ ਕਿਸੇ ਮਿਸ਼ਨ ਦਾ ਮਖੀ ਸੀ ਅਤੇ ਮੈਨੂੰ ਇਸਾਈ ਧਰਮ 'ਚ ਲਿਆਉਣਾ ਚਾਹੁੰਦਾ ਹੈ। ਤੇ ਸਿੱਖਾਂ ਦਾ ਇਸ ਬਾਰੇ ਕੀ ਖਿਆਲ ਹੈ ਮੇਰੇ ਧਰਮ ਛੱਡਣ ਤੇ ਬੁਰਾ ਤਾਂ ਨਹੀਂ ਮਨਾਉਣਗੇ। ਤਾਂ ਜੋ ਮੈਂ ਇਸ ਬੁੱਢੇ ਨੂੰ ਖੁਸ਼ ਕਰ ਦਿਆਂ ਜਿਹੜਾ ਆਪਣਾ ਤੇ ਮੇਰਾ ਵਕਤ ਖਰਾਬ ਕਰਦਾ ਹੈ। ਜਦ ਮੈਂ ਵਾਪਸ ਜਾਉਂਗਾ ਤਾਂ ਮੈਨੂੰ ਸ਼ਾਇਦ ਸਰਕਾਰ ਦੀ ਚੰਗੀ ਨੌਕਰੀ ਮਿਲ ਜਾਵੇ ਕਿਉਂਕਿ ਮੈਂ ਉਨਾਂ ਦਾ ਧਰਮ ਅਖਤਿਆਰ ਕਰਨ ਦੀ ਸੋਚ ਰਿਹਾ ਹਾਂ ਕਿਉਂਕਿ ਮੈਂ ਚਰਚ ਆਫ ਇੰਗਲੈਂਡ ਦਾ ਪੈਰੋਕਾਰ ਹੋਵਾਂਗਾ। ਸਿਰਫ਼ ਉਸਨੂੰ ਖੁਸ਼ ਕਰਨ ਲਈ ਕਿਉਂਕਿ ਉਹ ਆਪਣਾ ਵਕਤ ਖਰਾਬ ਕਰਦਾ ਹੈ ਅਤੇ ਮੇਰਾ ਵਕਤ ਖਰਾਬ ਕਰਦਾ ਹੈ। ਮੈਂ ਪਟਕੀ ਦੀ ਮੁਸਲਿਮ ਮਸਜਿਦ ਨੂੰ ਵੀ ਕੁਰਆਨ ਸ਼ਰੀਫ਼ ਭੇਜਣ ਲਈ ਲਿਖਿਆ ਹੈ ਪਰ ਮੇਰਾ ਨਹੀਂ ਖਿਆਲ ਭੇਜਣ। ਮੈਨੂੰ ਇਸ ਗੱਲ ਦੀ ਚਿੰਤਾ ਨਹੀਂ, ਮੈਂ ਅਜੇ ਵੀ ਮਹੱਮਦ ਸਿੰਘ ਹਾਂ। ......

ਪਰ ਮੇਰਾ ਕਿਸ਼ਮਤ ਵਿਚ ਯਕੀਨ ਨਹੀਂ ਅਤੇ ਕੁਝ ਉਰਦੂ ਕਿਤਾਬਾਂ ਭੇਜਣੀਆਂ। ਧੰਨਵਾਦ।

ਮੈਂ ਪੂਰਬ ਵਿਚ ਕਿਸੇ ਨੂੰ ਅੰਗਰੇਜੀ ਕੁਰਆਨ ਸ਼ਰੀਫ ਦਿੱਤਾ ਹੈ। ਜੋ ਤੁਸੀਂ ਉਧਰ ਜਾਓ ਤਾਂ ਪੰਤਾ ਕਰਨਾ ਮੇਰਾ ਖਿਆਲ ਹੈ ਕਿ ਉਸ ਲਾਇਬ੍ਰੇਰੀ .. ? ਹੈ ਜਿੱਥੇ ਹਿੰਦੁਸਤਾਨੀ ਕਿਤਾਬਾਂ ਰਖਦੇ ਹਨ। ਧੰਨਵਾਦ

ਮੈਂ ਆਪਣਾ ਰੱਬ ਹਿੰਦੁਸਤਾਨ ਛੱਡ ਆਇਆ ਹਾਂ ਪਰ ਇਥੇ ਅੰਗਰੇਜੀ ਰੱਬ ਹੈ, ਜਿਸਨੂੰ ਮੈਂ ਸਮਝਦਾ ਨਹੀਂ ਅਤੇ ਮੈਂ ਗਊ ਅਤੇ ਸੂਰ ਖਾ ਲੈਂਦਾ ਹਾਂ ਕਿਉਂਕਿ ਉਹ ਯੂਰਪੀ ਹਨ।

ਨੋਟ :— ਇਥੇ ਦਿਤੀਆਂ ਲਾਈਨਾਂ ਵਿਚ ਕਈ ਸ਼ਬਦਾਂ ਦੇ ਸ਼ਬਦ-ਜੋੜ ਗਲਤ ਹਨ. ਉਹ ਅਸਲ ਅੰਗਰੇਜੀ ਚਿੱਠੀ ਵਿਚ ਹਨ, ਸ਼ਾਇਦ ਇਨਾਂ ਦਾ ਕੋਈ ਖਾਸ ਮੰਤਵ ਹੋਵੇ।

**ਅੰਤ ਵਿਚ :** ਦੇਸ਼ ਵਿਚ ਮਰ ਮਿਟਣ ਵਾਲੇ ਯੋਧੇ ਦਾ ਬੁਤ ਲਾਉਣ ਵੇਲੇ ਸ਼ਾਡੇ ਦੇਸ਼ ਦੇ ਧਾਰਮਿਕ ਠੇਕੇਦਾਰ ਆਪਸ ਵਿਚ ਲੜ ਰਹੇ ਹਨ ਕਿ ਉਸਦੀ ਸ਼ਕਲ ਕਿਸ ਧਰਮ ਦੇ ਅਨੁਆਈਆਂ ਵਰਗੀ ਹੋਵੇ। ਸੰਗ ਸੰਗ ! ਸ਼ਰਮ ! ਸ਼ਰਮ।

★

## 'ਭੂਤ'

ਅਨਿਲ ਲਹਿਰੀ

"ਭੂਤ ਕਿਸ ਨੂੰ ਕਹਿੰਦੇ ਨੇ ?" ਮਾਸਟਰ ਜੀ ਨੇ ਆਪਣੀ ਜਮਾਤ ਦੇ ਵਿਦਿਆਰਥੀ ਨੂੰ ਪੁੱਛਿਆ। "ਮਾਸਟਰ ਜੀ ਭੂਤ ਉਸ ਨੂੰ ਕਹਿੰਦੇ ਐ ਜਿਸ ਤੋਂ ਸਬਕ ਲੇ ਆਪਣਾ ਭਵਿੱਖ ਸਵਾਂਰੀਦੇ"। ਨਿੱਕੜੇ ਵਿਦਿਆਰਥੀ ਨੇ ਦ੍ਰਿੜਤਾ ਨਾਲ ਜਵਾਬ ਦਿੱਤਾ।

ਮਾਸਟਰ ਨਿੱਕੇ ਵਿਦਿਆਰਥੀ ਦੇ ਮੂੰਹੋਂ ਅਜਿਹਾ ਤਰਕ ਭਰਪੂਰ ਉੱਤਰ ਸੁਣ ਕੇ ਡੌਰ-ਭੌਰ ਖੜਾ ਰਹਿ ਗਿਆ।

## ਹੱਡ ਬੀਤੀਆਂ-ਜੱਗ ਬੀਤੀਆਂ

# ਗੰਗਾ ਇਸ਼ਨਾਨ ਦਾ ਫਲ

-ਰਾਜਾ ਰਾਮ ਕੈਥਲ

ਮੇਰੇ ਇਕ ਪੁਰਾਣੇ ਵਿਦਿਆਰਥੀ ਨੇ ਖਰਾਦ ਅਤੇ ਟਿਊਬਵੈਲਾਂ ਦੇ ਪੱਖਿਆਂ ਦੀ ਮੁਰੰਮਤ ਦਾ ਕੰਮ ਕੈਥਲ ਤੋਂ ਸਿੱਖਿਆ। ਤਿੰਨ ਕੁ ਸਾਲ ਬਾਅਦ ਉਸਨੇ ਹੁਣ ਆਪਣੇ ਪਿੰਡ ਵਿਚ ਹੀ ਇਕ ਵਰਕਸ਼ਾਪ ਖੋਲ ਲਈ। ਸਰਕਾਰੀ ਕਰਜਾ ਲੈ ਕੇ ਅਤੇ ਬਾਕੀ ਪੈਸੇ ਇਧਰੋਂ ਉਧਰੋਂ ਲੈ ਕੇ ਉਸਨੇ ਕੰਮ ਸ਼ੁਰੂ ਕਰ ਲਿਆ ਅਤੇ ਆਪਣਾ ਉਸਤਾਦ ਵੀ ਪਿੰਡ ਵਿਚ ਹੀ ਆਪਣੇ ਨਾਲ ਕੰਮ ਤੇ ਲਗਾ ਲਿਆ।

ਮਹੂਰਤ ਕਰਨ ਤੋਂ ਬਾਅਦ ਕੰਮ ਇਨਾ ਵਧੀਆ ਚੱਲ ਪਿਆ ਕਿ ਉਹ ਇਕ ਦਿਨ ਵਿਚ ਇਕ ਹਜਾਰ ਰੁਪੈ ਕਮਾਉਣ ਲੱਗੇ। ਜੀਰੀ ਦਾ ਸੀਜਨ ਹੋਣ ਕਾਰਨ ਪੱਖੇ ਜਿਆਦਾ ਖਰਾਬ ਹੁੰਦੇ ਸਨ ਸੋ ਇਹ ਸਮਾਂ ਉਸ ਲਈ ਸਹੀ ਕਮਾਈ ਯੋਗ ਸਮਾਂ ਸੀ।

ਇਕ ਦਿਨ ਉਹ ਮੇਰੇ ਇਕ ਗੁਆਂਢੀ ਤੋਂ ਪੈਸੇ ਲੈਣ ਆਇਆ ਤਾਂ ਉਸਨੇ ਮੈਨੂੰ ਦੱਸਿਆ ਕਿ ਉਹ ਹਰਿਦੁਆਰ ਜਾਵੇਗਾ ਅਤੇ ਗੰਗਾ ਜਲ ਵਾਲਾ 'ਕੋੜ' ਲੈ ਕੇ ਆਵੇਗਾ। (ਸਰਵਣ ਵਾਂਗ ਇਕ ਵਹਿੰਗੀ ਜਿਹੀ ਵਿਚ ਦੋ ਭਾਂਡਿਆਂ ਵਿਚ ਹਰਿਦੁਆਰ ਤੋਂ ਗੰਗਾ ਜਲ ਪੈਦਲ ਲਿਆਂਦਾ ਜਾਂਦਾ ਹੈ ਇਸਨੂੰ 'ਕੋੜ' ਆਖਦੇ ਹਨ) ਜਾਣ ਸਮੇਂ ਅਜਿਹੇ ਸ਼ਰਧਾਲੂ ਬੱਸਾਂ ਜਾਂ ਗੱਡੀਆਂ ਵਿਚ ਜਾਂਦੇ ਹਨ ਪਰ ਆਉਂਦੇ ਸਮੇਂ ਪੈਦਲ ਆਉਂਦੇ ਹਨ। ਇਸ ਸਫਰ ਵਿਚ 10-15 ਦਿਨ ਲੱਗ ਜਾਂਦੇ ਹਨ। ਮੈਂ ਉਸਨੂੰ ਅਜਿਹਾ ਕਰਨੋਂ ਵਰਜਿਆ ਤੇ ਉਸਦੇ ਨਵੇਂ ਚਲਦੇ ਕੰਮ ਦਾ ਧਿਆਨ ਦਿਵਾਇਆ ਪਰ ਉਹ ਚਲਾ ਗਿਆ।

ਉਸਦੇ ਜਾਣ ਤੋਂ ਬਾਅਦ ਇਕੱਲਾ ਮਿਸਤਰੀ ਦੋ ਦਿਨ ਤਾਂ ਔਖਾ ਸੌਖਾ ਕੰਮ ਕਰਦਾ ਰਿਹਾ ਪਰ ਇਹ ਕੰਮ ਇਕੱਲੇ ਦੇ ਵੱਸ ਦਾ ਨਹੀਂ ਸੀ ਇਸ ਲਈ ਉਹ ਵੀ ਕੰਮ ਛੱਡ ਕੇ ਵਾਪਸ ਕੈਥਲ ਚਲਾ ਗਿਆ ਅਤੇ ਵਰਕਸ਼ਾਪ ਨੂੰ ਤਾਲਾ ਲੱਗ ਗਿਆ। ਚੰਗਾ ਭਲਾ ਚਲਦਾ ਕੰਮ ਠੱਪ ਹੋ ਗਿਆ ਲੋਕ ਫਿਰ ਸ਼ਹਿਰੋਂ ਕੰਮ ਕਰਾਉਣ ਲੱਗੇ। ਪੰਦਰਾਂ ਕੁ ਦਿਨਾਂ ਬਾਅਦ ਜਦੋਂ ਉਹ ਲੜਕਾ ਵਾਪਸ ਆਇਆ ਤੇ ਉਸਨੇ ਵਰਕਸ਼ਾਪ ਨੂੰ ਤਾਲਾ ਲੱਗਿਆ ਦੇਖਿਆ। ਉਸਨੂੰ ਇਹ ਸਮਝਣ ਵਿਚ ਦੇਰ ਨਾ ਲੱਗੀ ਕਿ ਇਹ ਸਭ ਗੰਗਾ ਤੇ ਨਹਾਉਣ ਦਾ ਫਲ ਸੀ। ਮਿਸਤਰੀ ਤੋਂ ਬਿਨਾਂ ਹੁਣ ਉਸਦਾ ਕਾਰੋਬਾਰ ਲੱਗਭੱਗ ਠੱਪ ਹੀ ਹੈ। ਅਸਲੀ ਕੰਮ ਦਾ ਕਰਿੰਦਾ ਉਸਦੀ ਮੂਰਖਤਾ ਕਾਰਨ ਚਲਾ ਗਿਆ ਤੇ ਆਪ ਉਹ ਕੰਮ ਦਾ ਮਾਹਰ ਨਹੀਂ, ਇਸ ਲਈ ਗਾਹਕ ਫਿਰ ਸ਼ਹਿਰ ਜਾਣ ਲੱਗ ਪਏ ਹਨ। ਇਸ ਤਰਾਂ ਗੰਗਾ ਇਸ਼ਨਾਨ ਦਾ ਮਿੱਠਾ ਕਿਹਾ ਜਾਣ ਵਾਲਾ ਫਲ ਉਸ ਲਈ ਜਹਿਰ ਦਾ ਕਟੋਰਾ ਬਣ ਗਿਆ। oo

# ਜਲ ਰਾਖ ਵਾਲੇ ਸਾਧੂ

-ਰਾਮ ਕੁਮਾਰ ਫਰੀਦਕੋਟ

ਮੇਰੇ ਦੋਸਤ ਦੇ ਮਾਤਾ ਜੀ ਨੂੰ ਸਾਧੂ ਸੰਤਾਂ, ਫਕੀਰਾਂ 'ਤੇ ਬੇਹੱਦ ਵਿਸਵਾਸ਼ ਸੀ। ਜੇਕਰ ਕਦੇ ਕੋਈ ਇਸ ਵਿਸ਼ੇ ਤੇ ਉਹਨਾਂ ਨਾਲ ਬਹਿਸਣ ਲਗਦਾ ਤਾਂ ਵੀ ਉਹ ਆਪਣੇ ਵਿਸ-ਵਾਸ਼ ਤੇ ਬਜ਼ਿੱਦ ਰਹਿੰਦੇ। ਕਈ ਵਾਰ ਮੇਰੇ ਅਤੇ ਮੇਰੇ ਦੋਸਤ ਨਾਲ ਵੀ ਅਜਿਹਾ ਹੀ ਹੋਇਆ। ਉਹਨੀਂ ਦਿਨੀਂ ਜਲ-ਰਾਖ ਵਾਲੇ ਸਾਧੂ ਦੀ ਬੜੀ ਗੁੱਡੀ ਚੜੀ ਹੋਈ ਸੀ। ਅਸੀਂ ਮਾਤਾ ਜੀ ਨੂੰ ਇਹਨਾਂ ਫਜ਼ੂਲ ਵਹਿਮਾਂ ਭਰਮਾਂ ਵਿਚੋਂ ਕੱਢਣ ਦੀ ਇਕ ਯੋਜਨਾ ਬਣਾਈ।

ਸੰਗਰਾਂਦ ਤੋਂ ਇਕ ਦਿਨ ਪਹਿਲਾਂ ਵਾਲੀ ਰਾਤ ਨੂੰ ਅਸੀਂ ਮਾਤਾ ਜੀ ਨਾਲ ਜਲ-ਰਾਖ ਵਾਲੇ ਸਾਧੂ ਦੇ "ਦਰਸ਼ਨਾਂ' ਲਈ ਜਾਣ ਦੀ ਇੱਛਾ ਪ੍ਰਗਟ ਕੀਤੀ। ਪਰ ਮਾਤਾ ਜੀ ਨੇ ਕਿਹਾ, "ਕਿ ਮੈਂ ਤੁਹਾਨੂੰ ਨਾਲ ਨਹੀਂ ਲੈ ਕੇ ਜਾਣਾ, ਤੁਸੀਂ ਉਥੇ ਕੋਈ ਕਲੇਸ਼ ਖੜਾ ਕਰ ਛੱਡਣੈ"। ਉਹਨਾਂ ਨੇ ਸਾਡੇ ਕੋਲ ਸਾਧੂ ਜੀ ਨੂੰ ਬੁਰੇ ਸ਼ਬਦ ਮੂੰਹੋਂ ਕੱਢਨ 'ਤੇ ਉਹਨਾਂ (ਸਾਧੂ) ਦੇ ਕਰੋਪ ਹੋ ਜਾਣ ਦਾ ਡਰ ਵੀ ਪ੍ਰਗਟ ਕੀਤਾ। ਆਖਰ ਅਸੀ ਮਾਤਾ ਜੀ ਦੀ ਮਿੰਨਤ ਕਰਕੇ ਸਾਨੂੰ ਨਾਲ ਲੈ ਜਾਣ ਵਾਸਤੇ ਮਨਾ ਹੀ ਲਿਆ।

ਸੰਗਰਾਂਦ ਵਾਲੇ ਦਿਨ ਸ਼ਾਮ ਨੂੰ ਪੰਜ ਵਜੇ ਅਸੀਂ ਸਾਰੇ ਸਾਧੂ ਦੇ ਡੇਰੇ 'ਤੇ ਪਹੁੰਚ ਗਏ। ਉਥੇ ਬਹੁਤ ਸਾਰੇ ਮੌਜੂਦ ਲੋਕ ਕੁਝ ਸਮੇਂ ਤੱਕ ਸਾਧੂ ਜੀ ਵਲੋਂ ਕੀਤੇ ਜਾ ਰਹੇ ਕਰਿਸ਼ਮੇ ਨੂੰ ਉਡੀਕ ਰਹੇ ਸਨ। ਇਕੱਠੇ ਹੋਏ ਲੋਕ ਸਾਧੂ ਦੀ ਤਾਰੀਫ ਦੇ ਪੁਲ ਬੰਨ ਰਹੇ ਸਨ।

ਕੁਝ ਸਮੇਂ ਬਾਅਦ ਸਾਧੂ ਜੀ ਆ ਗਏ। ਭਗਵੇਂ ਰੰਗ ਦਾ ਲੰਬਾ ਚੋਲਾ, ਕੰਨਾਂ ਵਿਚ ਵੱਡੇ ਵੱਡੇ ਮੁੰਦਰੇ, ਸਿਰ ਤੇ ਵੱਡਾ



ਸਾਰਾ ਜੂੜਾ, ਲੰਬੀਆਂ ਜਟਾਂ, ਗਲ ਵਿਚ ਛੋਟੀਆਂ ਹੱਡੀਆਂ ਦੀ ਮਾਲਾ ਤੇ ਸੱਜੇ ਹੱਥ ਵਿਚ ਪਾਇਆ ਕੜਾ ਸਾਧੂ ਦੇ ਪ੍ਰਭਾਵ ਵਿਚ ਵਾਧਾ ਕਰ ਰਹੇ ਸਨ। ਹੱਥ ਵਿਚ ਇਕ ਹੱਡੀ ਫੜੀ ਉਹ ਬਾਹਰ ਵਿਛੀ ਮਖਮਲੀ ਗੱਦੀ 'ਤੇ ਆ ਬਿਰਾਜੇ। ਉਹਨਾਂ ਦੇ ਪਿੱਛੇ ਉਹਨਾਂ ਦੇ ਚੇਲੇ ਬਾਲਕੇ ਆ ਰਹੇ ਸਨ। ਸਭ ਤੋਂ ਪਹਿਲਾਂ ਸਾਧੂ ਨੇ ਅੱਖਾਂ ਬੰਦ ਕਰਕੇ ਕੋਈ ਮੰਤਰ ਪੜ੍ਹਿਆ ਤੇ ਫਿਰ ਉਥੇ ਪਈਆਂ ਲੀਰਾਂ ਤੇ ਜਲ ਪਾ ਦਿੱਤਾ। ਹੱਥ 'ਚ ਫੜੀ ਹੱਡੀ ਚਾਰ ਪੰਜ ਵਾਰ ਉਤੋਂ ਦੀ ਘੁਮਾਈ। ਸਵਾਹ ਦੀ ਇਕ ਮੁੱਠੀ ਭਰ ਕੇ ਫੂਕ ਮਾਰੀ ਅਤੇ ਲੀਰਾਂ ਉਪਰ ਸੁੱਟ ਦਿੱਤੀ। ਪਈਆਂ ਲੀਰਾਂ ਨੂੰ ਅੱਗ ਲੱਗ ਗਈ। ਸਾਰੇ ਲੋਕਾਂ ਦੀਆਂ ਅੱਖਾਂ ਅੱਡੀਆਂ ਰਹਿ ਗਈਆਂ ਤੇ ਸੰਨਾਟਾ ਛਾ ਗਿਆ। ਹੁਣ ਸਾਧੂ ਜੀ ਅੱਖਾਂ ਮੂੰਦ ਕੇ ਅੰਤਰ-ਧਿਆਨ ਹੋ ਗਏ ਤੇ ਲੋਕੀਂ ਹਰ ਵਾਰ ਦੀ ਤਰਾਂ ਪੈਸੇ ਸੁੱਟ ਕੇ ਮੱਥਾ ਟੇਕਦੇ ਤੇ ਤੁਰ ਜਾਂਦੇ ਰਹੇ। ਚੇਲੇ ਬਾਲਕਿਆਂ ਨੇ ਸਭ ਪੈਸੇ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ। ਅਸੀਂ ਸਭ ਤੋਂ ਮਗਰੋਂ ਗਏ।

ਰਾਹ ਵਿਚ ਮਾਤਾ ਜੀ ਸੰਤਾਂ ਦੀ ਮਹਿਮਾ ਬਾਰੇ ਕਾਫੀ ਕੁਝ ਕਹਿੰਦੇ ਗਏ ਤੇ ਅਸੀਂ ਚੁੱਪ ਚਾਪ ਸੁਣਦੇ ਗਏ। ਸਾਡੀ ਦੋਵਾਂ ਦੀ ਰਾਤ ਸੋਚਾਂ ਵਿਚ ਹੀ ਗੁਜਰੀ।

ਕੁਝ ਦਿਨਾਂ ਬਾਅਦ ਅਸੀਂ ਸਾਧੂ ਵਲੋਂ ਅਪਣਾਇਆ ਜਾ ਰਿਹਾ ਤਰੀਕਾ ਲੱਭ ਹੀ ਲਿਆ। ਆਉਂਦੀ ਸੰਗਰਾਂਦ ਤੋਂ ਇਕ ਦਿਨ ਪਹਿਲਾਂ ਅਸੀਂ ਉਝ ਹੀ ਲੀਰਾਂ ਇਕੱਠੀਆਂ ਕਰਕੇ ਉਪਰ ਗਲੈਸਰੀਨ ਪਾਈ ਅਤੇ ਮਾਤਾ ਜੀ ਨੂੰ ਕਿਹਾ ਕਿ ਇਹ ਹੈ ਸਾਧੂ ਦਾ ਜਲ। ਫਿਰ ਲੀਰਾਂ ਉਪਰ ਸਵਾਹ ਵਿਚ ਰਲਾ-ਇਆ ਹੋਇਆ ਪੋਟਾਸ਼ੀਅਮ ਪਾ ਦਿੱਤਾ। ਲੀਰਾਂ ਨੂੰ ਅੱਗ ਲੱਗ ਗਈ ਤੇ ਮਾਤਾ ਜੀ ਤਕਦੇ ਹੀ ਰਹਿ ਗਏ।

ਪਿਤਾ ਜੀ ਨੇ ਸਾਨੂੰ ਸ਼ਾਬਾਸ਼ ਦਿੱਤੀ ਤੇ ਸਾਡੇ ਹੌਂਸਲੇ ਬੁਲੰਦ ਕੀਤੇ। ਅਗਲੇ ਦਿਨ ਸੰਗਰਾਂਦ ਸੀ ਪਰ ਮਾਤਾ ਜੀ ਉਸ ਸਾਧੂ ਦੇ ਡੇਰੇ ਨਾ ਗਏ।

oo

ਮਿੰਨੀ ਕਹਾਣੀ :

# ਜੁਰਮਾਨਾ

ਡਾ. ਮੀਤ ਲੁਠੇੜੀ

ਟ੍ਰੈਫਿਕ ਜਿਆਦਾ ਹੋਣ ਕਾਰਣ ਟ੍ਰੈਫਿਕ ਪੁਲਸ ਦੇ ਸਿਪਾਹੀ ਦੀ ਸਖਤ ਡਿਊਟੀ ਸੀ। ਦਿਨ ਢਲ ਰਿਹਾ ਸੀ, ਇਸ ਲਈ ਉਹ ਸ਼ਾਮ ਦੇ ਖਾਣ ਪੀਣ ਲਈ ਕੋਈ ਅਸਾਮੀ ਫਸਾਉਣ ਬਾਰੇ ਸੋਚ ਰਿਹਾ ਸੀ। ਅਚਾਨਕ ਇਕ ਮੋਟਰਸਾ-ਇਕਲ ਵਾਲੇ ਨੇ ਚੌਂਕ ਪਾਸ ਕੀਤਾ ਅਤੇ ਸਾਹਮਣੇ ਤੋਂ ਆ ਰਹੀ ਤੇਜ ਰਫਤਾਰ ਬੱਸ ਤੋਂ ਬਚਦਿਆਂ ਬਚਦਿਆਂ ਖਤਾਨ ਵਿੱਚ ਜਾ ਲੋਟਨੀ ਲਾਈ। ਸਿਪਾਹੀ ਦੌੜਦਾ ਹੋਇਆ, ਸਹਾਇ-ਤਾ ਲਈ ਡਿੱਗੇ ਪਏ ਮੋਟਰ ਸਾਇਕਲ ਸਵਾਰ ਵਲ ਅਹੁਲਿਆ ਇੰਨੇ ਨੂੰ ਸਵਾਰ ਖੁਦ ਹੀ ਸੰਭਲਦਾ ਹੋਇਆ ਖੜਾ ਹੋ ਗਿਆ। ਸਿਪਾਹੀ ਦੇ ਪੁੱਛਣ ਤੇ ਕਿਵੇਂ ਬਚ ਗਿਆ, ਮੋਟਰ ਸਾਇਕਲਿ-ਸਵਾਰ(ਜੋ ਰੱਬ ਤੋਂ ਡਰਨ ਵਾਲਾ ਸ਼ਖਸ ਸੀ)ਨੇ ਜੁਆਬ ਦਿੱਤਾ ਮੈਂ ਇਕੱਲਾ ਨਹੀਂ ਸੀ, ਮੇਰੇ ਨਾਲ ਰੱਬ ਵੀ ਸੀ।" ਸਿਪਾਹੀ ਨੇ ਝੱਟ ਪੈਂਤੜਾ ਬਦਲਿਆ।

"ਕੱਢ ਵੀਹ ਰੁਪਏ। ਜੁਰਮਾਨਾ।"

ਮੋਟਰ ਸਾਇਕਲ ਵਾਲੇ ਨੇ ਹੈਰਾਨੀ 'ਚ ਪੁੱਛਿਆ, "ਕਾਹਦੇ"?

"ਕਾਹਦੇ, ਤੈਨੂੰ ਪਤਾ ਨਹੀਂ ਡਬਲ ਸਵਾਰੀ ਤੇ ਪਾਬੰਦੀ ਹੈ" ਸਿਪਾਹੀ ਨੇ ਸ਼ਪਸ਼ਟ ਕੀਤਾ।

# ਜਾਤ ਆਦਮੀ

ਬਲਦੇਵ ਜਲਾਲ

ਗਾਂਵ ਜਲਾਲ ਹੈ ਜਾਤ ਆਦਮੀ ਆਇਆ ਇਸ ਸੰਸਾਰ।
ਉਚ ਨੀਚ ਮੈਂ ਨਾਂਹੀ ਜਾਣਤ ਧਰਮ ਹੈ ਇਨਕਾਰ।
ਜੰਡੀ ਕਪੜਾ ਤੇਲ ਲੁਟਾਵਣ ਮੜੀ ਪੂਜਣ ਵਾਲੇ,
ਹੱਥ ਵੇਖ ਕੇ ਕਿਸਮਤ ਦਸਦੇ, ਉਚੀਆਂ ਜਾਤਾਂ ਵਾਲੇ,
ਆਪਣੀ ਕਿਸਮਤ ਜਾਣਤ ਨਾਂਹੀ ਦੂਜੇ ਦੀ ਕੀ ਸਾਰ,
ਗਾਂਵ ਜਲਾਲ ...
ਹੱਥ ਵਿੱਚ ਚਿੱਪੀ ਗਲ ਵਿੱਚ ਮਾਲਾ ਪਾ ਕੇ ਭਗਵਾਂ ਬਾਣਾਂ
ਘਰ-ਘਰ ਅਲਖ ਜਗਾਵਣ ਜਿਨਾਂ ਫਿਰ ਰਾਤੀਂ ਹੈ ਆਣਾ;
ਕੰਨੀ ਮੁੰਦਰਾਂ ਇਛਕ ਕਮਾਵਣ, ਜਾ ਕੇ ਵਿੱਚ ਬਜ਼ਾਰ,
ਗਾਂਵ ਜਲਾਲ ..
ਹਰ ਵੀਰਵਾਰ ਨੂੰ ਗੱਦੀ ਲਾਵਣ ਵੱਡੀ ਧੂਣੀ ਲਾ ਕੇ
ਸਿਰ ਹਿਲਾਕੇ ਪੁੱਛਾਂ ਦੇਵਣ ਖੇਡਣ ਵਾਲ ਖਿੰਡਾ ਕੇ,
ਅੱਖੀਂ ਘੱਟਾ ਪਾ ਕੇ ਲੁਟਦੇ ਭਾਵੇਂ ਝੂਠਾ ਹੈ ਦਰਬਾਰ
ਗਾਂਵ ਜਲਾਲ
ਪੜ੍ਹੇ ਲਿਖੇ ਵੀ ਮੂਰਖ ਬਣਦੇ ਬਾਬੇ ਦੇ ਕੋਲ ਜਾ ਕੇ,
ਚਰਨਾਂ ਦੇ ਵਿੱਚ ਮੱਥਾ ਟੇਕਣ ਦੂਰੋਂ ਸੀਸ਼ ਨਿਵਾਕੇ,
ਬਾਬਾ ਹੈ ਸੰਮੋਹਣ ਕਰਤਾ, ਜੀਨੂੰ ਸਮਝਣ ਏਹ ਕਰਤਾਰ।
ਗਾਂਵ ਜਲਾਲ ...
ਦੁਨੀਆਂ ਦੇ ਵਿੱਚ ਵਿਚਰਨਾ ਸਿਖੋ, ਮੇਹਨਤਕਸ਼ ਕਿਰਸਾਨੋ
ਵਹਿਮਾਂ ਨੂੰ ਦਿਲੋਂ ਦੂਰ ਭਜਾਕੇ ਮੇਹਨਤ ਕਰੋ ਕਿਸਾਨੋ,
ਇਕ ਮੁਠ ਹੋ ਕੇ ਦੇਸ਼ ਚੋਂ ਕੱਢੋ ਲੋਟੂ ਠੇਕੇਦਾਰ,
ਗਾਂਵ ਜਲਾਲ ਹੈ ਜਾਤ ਆਦਮੀਂ ਆਇਆ ਇਸ ਸੰਸਾਰ।
ਉਚ ਨੀਚ ਮੈਂ ਨਹੀਂ ਜਾਣਤ ਧਰਮ ਤੋਂ ਹੈ ਇਨਕਾਰ।

ਬੱਚਿਆਂ ਦੀ ਕਲਮ ਤੋਂ :

# ਭਗਵਾਨ ਦਾ ਸਾਲਾ

ਇਕ ਕਿਸਾਨ ਆਪਣੇ ਖੇਤ ਵਿੱਚ ਹੱਲ ਵਾਹ ਰਿਹਾ ਸੀ। ਅਚਾਨਕ ਹੀ ਉਸਦਾ ਧਿਆਨ ਇਕ ਆਦਮੀ ਵੱਲ ਜਾ ਪਿਆ ਜੋ ਕਿ ਮੰਗਤਾ ਸੀ ਤੇ ਉਸਦੇ ਖੇਤ ਕੋਲੋਂ ਦੀ ਲੰਘ ਰਿਹਾ ਸੀ। ਮੰਗਤੇ ਪਾਸ ਬਹੁਤ ਹੀ ਸਮਾਨ ਸੀ। ਉਹ ਸਮਾਨ ਨਾਲ ਭਰੇ ਹੋਏ ਕਈ ਝੋਲੇ ਚੁੱਕੀ ਜਾ ਰਿਹਾ ਸੀ।

ਕਿਸਾਨ ਇਹ ਸਭ ਦੇਖ ਕੇ ਬਹੁਤ ਹੈਰਾਨ ਹੋਇਆ ਤੇ ਘਰ ਆ ਕੇ ਆਪਣੀ ਪਤਨੀ ਨੂੰ ਕਹਿਣ ਲੱਗਾ ਕਿ ਮੈਂ ਸਾਰਾ ਦਿਨ ਮਿਹਨਤ ਕਰਦਾ ਹਾਂ ਤੇ ਕੱਖ ਪੱਲੇ ਨਹੀਂ ਪੈਂਦਾ। ਮੈਂ ਇਕ ਮੰਗਤੇ ਨੂੰ ਬਹੁਤ ਹੀ ਸਮਾਨ ਲੈ ਕੇ ਜਾ ਰਹੇ ਨੂੰ ਦੇਖਿਆ ਹੈ ਜੋ ਕਿ ਮੈਂ ਸਾਰੇ ਸਾਲ ਵਿੱਚ ਵੀ ਮੁਸ਼ਕਲ ਨਾਲ ਕਮਾਉਂਦਾ ਹਾਂ। ਇਸ ਲਈ ਮੈਂ ਵੀ ਅੱਜ ਤੋਂ ਮੰਗ ਕੇ ਹੀ ਖਾਵਾਂਗਾ ਤੇ ਮੰਗਣ ਨਾਲ ਮੈਨੂੰ ਇੰਨੀ ਜਿਆਦਾ ਮਿਹਨਤ ਵੀ ਨਹੀਂ ਕਰਨੀ ਪਵੇਗੀ। ਉਸਦੀ ਪਤਨੀ ਨੇ ਵੀ ਇਹ ਗੱਲ ਮੰਨ ਲਈ ਤੇ ਉਸਨੂੰ ਕਈ ਝੋਲੇ ਸਿਉਂਕੇ ਦੇ ਦਿੱਤੇ।

ਪਹਿਲੇ ਪਹਿਲ ਹੀ ਕਿਸਾਨ ਇਕ ਸੇਠ ਦੇ ਘਰ ਪਹੁੰਚ ਗਿਆ ਅਤੇ ਉਸਦੇ ਦਰਵਾਜੇ ਅੱਗੇ ਜਾ ਕੇ ਕਿਹਾ, "ਪਾਓ ਮਾਈ ਸੰਤਾਂ ਨੂੰ ਭਿੱਖਿਆ।" ਸੇਠਾਣੀ ਨੇ ਪੁੱਛਿਆ ਤੂੰ ਕੌਣ ਹੈ ? ਤਾਂ ਕਿਸਾਨ ਨੇ ਉੱਤਰ ਦਿੱਤਾ ਕਿ ਮੈਂ ਭਗਵਾਨ ਦਾ ਸਾਲਾ ਹਾਂ। ਸੇਠਾਨੀ ਨੇ ਕਿਹਾ ਕਿ ਜੇਕਰ ਭਗਵਾਨ ਦਾ ਸਾਲਾ ਏਂ ਤਾਂ ਅੰਦਰ ਹੀ ਆ ਜਾ। ਉਸਦੇ ਅੰਦਰ ਆਉਣ ਤੇ ਸੇਠਾਣੀ ਨੇ ਕਿਹਾ ਕਿ ਮੇਰੀ ਇਕ ਲੜਕੀ ਮਰੀ ਹੈ, ਤੁਸਾਂ ਕਿਤੇ ਉਹ ਲੜਕੀ ਦੇਖੀ ਹੈ। ਕਿਸਾਨ ਬੋਲਿਆ ਹਾਂ-ਹਾਂ ਮੈਂ ਦੇਖੀ ਹੈ। ਉਹ ਤਾਂ ਵਿਚਾਰੀ ਨੰਗੀ ਹੀ ਫਿਰਦੀ ਹੈ। ਉਸਦੇ ਤਨ ਤੇ ਤਾਂ ਕੋਈ ਕੱਪੜਾ ਵੀ ਨਹੀਂ। ਇਹ ਸੁਣ ਕੇ ਸੇਠਾਣੀ ਨੂੰ ਬੜੀ ਚਿੰਤਾ ਲੱਗੀ। ਕਿਉਂਕੀ ਸੇਠਾਣੀ ਪੁਨਰ ਜਨਮ, ਭੂਤ-ਪ੍ਰੇਤਾਂ, ਟੂਣੇ ਆਦਿ ਵਿੱਚ ਵਿਸ਼ਵਾਸ ਰੱਖਦੀ ਸੀ। ਸੋ ਉਸਨੇ ਆਪਣੇ ਘਰੇ ਜੋ ਵੀ ਨਕਦ ਪੈਸਾ ਅਤੇ ਗਹਿਣਾ ਸੀ, ਸਭ ਉਸਦੇ ਹੱਥ ਫੜਾ ਦਿੱਤੇ ਤੇ ਕਿਹਾ ਕਿ ਲਓ ਆਹ ਮੇਰੀ ਲੜਕੀ ਨੂੰ ਫੜਾ ਦੇਣਾ ਤੇ ਕਹਿ ਦੇਣਾ ਕਿ ਇਹ ਸਭ ਕੁੱਝ ਸੰਭਾਲ ਕੇ ਰੱਖੇ ਕਿਉਂਕਿ ਇਕ ਦਿਨ ਅਸੀਂ ਵੀ ਉਥੇ ਹੀ ਆਉਣਾ ਹੈ।

ਕਿਸਾਨ ਇਹ ਸਭ ਲੈ ਕੇ ਉਥੋਂ ਚਲਦਾ ਬਣਿਆ।

ਥੋੜੀ ਦੇਰ ਬਾਅਦ ਹੀ ਸੇਠ ਜੀ ਘਰ ਆ ਗਏ ਤੇ ਆਪਣੀ ਪਤਨੀ ਨੂੰ ਮੱਥੇ ਤੇ ਹੱਥ ਰੱਖ ਕੇ ਬੈਠੀ ਹੋਈ ਦੇਖ ਕੇ ਪੁੱਛਣ ਲੱਗੇ, "ਕਿਉਂ ਲੱਛਮੀ, ਅੱਜ ਉਦਾਸ ਜਿਹੀ ਕਿਵੇਂ ਬੈਠੀ ਏਂ। ਸੇਠਾਣੀ ਨੇ ਉੱਤਰ ਦਿੱਤਾ, "ਉਦਾਸ ਨਾ ਹੋਵਾਂ ਤਾਂ ਹੋਰ ਕੀ ਤੇਰਾ ਸਿਰ ਸਾੜਾਂ। ਸਾਡੀ ਲੜਕੀ ਤਾਂ ਨੰਗੀ ਫਿਰਦੀ ਹੈ। ਸੇਠ ਨੇ ਪੁੱਛਿਆ ਕਿ ਤੈਨੂੰ ਕਿਸ ਨੇ ਦੱਸਿਆ ਹੈ ਤਾਂ ਸੇਠਾਣੀ ਨੇ ਕਿਹਾ ਕਿ ਭਗਵਾਨ ਦਾ ਸਾਲਾ ਆਇਆ ਸੀ ਤੇ ਮੈਂ ਉਸ ਨੂੰ ਸਾਰੇ ਗਹਿਣੇ ਤੇ ਨਕਦ ਪੈਸਾ ਦੇ ਦਿੱਤਾ ਹੈ। ਮੈਂ ਸੋਚਿਆ ਕਿਸੇ ਦਿਨ ਆਪਾਂ ਵੀ ਉੱਥੇ ਹੀ ਜਾਣਾ ਹੈ। ਸੇਠ, ਸੇਠਾਣੀ ਤੋਂ ਕੁੱਝ ਚਲਾਕ ਸੀ। ਸੋ ਇਹ ਸੁਣਦਿਆਂ ਹੀ ਸੇਠ ਜੀ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ।

ਸੇਠ ਜੀ ਘੋੜੇ ਤੇ ਚੜਕੇ ਕਿਸਾਨ ਦੇ ਪਿੱਛੇ-ਪਿੱਛੇ ਦੌੜੇ। ਕਿਸਾਨ ਨੇ ਖੜਾਕ ਸੁਣਿਆ ਤਾਂ ਉਹ ਸਮਝ ਗਿਆ ਕਿ ਇਹ ਜਰੂਰ ਹੀ ਸੇਠ ਹੋਵੇਗਾ ਤੇ ਮੇਰੀ ਖੈਰ ਨਹੀਂ। ਇਹ ਸੋਚਦਿਆਂ ਹੀ ਉਹ ਇਕ ਰੁੱਖ ਤੇ ਚੜ੍ਹ ਗਿਆ। ਸੇਠ ਨੇ ਵੀ ਉਸਨੂੰ ਦੇਖ ਲਿਆ ਤੇ ਘੋੜੇ ਨੂੰ ਉਸੇ ਰੁੱਖ ਦੀਆਂ ਟਾਹਣੀਆਂ ਨਾਲ ਬੰਨ੍ਹ ਕੇ ਉਸ ਦੇ ਮਗਰ ਹੀ ਰੁੱਖ ਤੇ ਚੜ੍ਹ ਗਿਆ। ਕਿਸਾਨ ਆਪਣੇ ਸਮਾਨ ਸਮੇਤ ਟਾਹ੍ਣੀਆਂ ਰਾਹੀਂ ਉਤਰ ਕੇ ਘੋੜੇ ਤੇ ਚੜ੍ਹ ਗਿਆ ਤੇ ਘੋੜਾ ਵੀ ਲੈ ਕੇ ਚਲਦਾ ਬਣਿਆ।

ਕਿਸਾਨ ਤੇ ਉਸਦੀ ਪਤਨੀ ਨੇ ਕੁਝ ਸਮਾਂ ਬੜੀ ਖੁਸ਼ੀ ਵਿਚ ਗੁਜਾਰਿਆ। ਹੁਣ ਕਿਸਾਨ ਦੀ ਹਿੰਮਤ ਵਧਦੀ ਗਈ ਤੇ ਉਸਨੇ ਇਹ ਕੰਮ ਜਾਰੀ ਰੱਖਿਆ। ਸੇਠ ਨੇ ਹੌਲੀ 2 ਕਿਸਾਨ ਦਾ ਪਤਾ ਟਿਕਾਣਾ ਕੱਢ ਲਿਆ ਤੇ ਇਕ ਦੋ ਚਲਾਕ ਬੰਦਿਆਂ ਨਾਲ ਮਿਲਕੇ ਉਸਨੂੰ ਸਬਕ ਸਿਖਾਉਣਾ ਚਾਹਿਆ।

ਇਕ ਦਿਨ ਸੇਠ ਨੇ ਆਪਣੇ ਨਾਲ ਦੋ ਤਿੰਨ ਤਕੜੇ 2 ਬੰਦੇ ਲਏ ਤੇ ਟਰੱਕ ਵਿਚ ਬੈਠ ਕੇ ਕਿਸਾਨ ਦੇ ਘਰ ਪਹੁੰਚ ਗਿਆ। ਕਿਸਾਨ ਤਾਂ ਘਰ ਨਹੀਂ ਸੀ ਪਰ ਉਸਦੀ ਪਤਨੀ ਤੇ ਬੱਚੇ ਘਰ ਸਨ। ਸੇਠ ਨੇ ਬੜੀ ਚਲਾਕੀ ਨਾਲ ਕਿਸਾਨ ਦੀ ਪਤਨੀ ਨੂੰ ਕਿਹਾ ਕਿ ਰਾਤ ਨੂੰ ਉਸਨੂੰ ਭਗਵਾਨ ਦੇ ਦਰਸ਼ਨ ਹੋਏ ਸਨ ਤੇ ਭਗਵਾਨ ਨੇ ਕਿਹਾ ਸੀ ਕਿ ਉਸਦੇ ਸਾਲੇ ਲਈ ਇਕ ਕੋਠੀ ਬਣਾਈ ਜਾਵੇ ਜਿੱਥੇ ਸਾਰਾ ਸੁੱਖ ਆਰਾਮ ਹੋਵੇ। ਸੇਠ ਨੇ ਕਿਹਾ ਕਿ ਕੋਠੀ ਬਣਾਕੇ ਹੁਣ ਮੈਂ ਤੁਹਾਨੂੰ ਲੈਣ ਆਇਆ ਹਾਂ। ਕਿਸਾਨ ਦੀ ਪਤਨੀ ਬੜੀ ਖੁਸ਼ ਹੋਈ। ਉਸਨੇ ਕਿਹਾ ਕਿ ਕਿਸਾਨ ਦੇ ਆਉਣ ਤੇ ਉਹ ਕੋਠੀ ਵਿਚ ਚਲੇ ਜਾਣਗੇ। ਪਰ ਸੇਠ ਨੇ ਕਿਹਾ ਕਿ ਕਿਸਾਨ ਤਾਂ ਸ਼ਾਮ ਨੂੰ ਆਵੇ-ਗਾ ਇਸ ਲਈ ਉਹ ਹੁਣੇ ਚੱਲਣ-ਤੇ ਆਪਣੇ ਸਮਾਨ ਨੂੰ ਕੋਠੀ ਵਿੱਚ ਸੈਟ ਕਰ ਲੈਣ।

ਹੁਣ ਸੇਠ ਨੇ ਆਪਣੇ ਬੰਦਿਆਂ ਨੂੰ ਕਹਿ ਕੇ ਸਾਰਾ ਸਮਾਨ ਟਰੱਕ ਵਿਚ ਲੱਦ ਲਿਆ ਤੇ ਕਿਸਾਨ ਦੀ ਪਤਨੀ ਤੇ ਬੱਚਿਆਂ ਨੂੰ ਵੀ ਬਿਠਾ ਲਿਆ। ਕਿਸਾਨ ਦੇ ਗੁਆਂਢੀਆਂ ਨੂੰ ਸੇਠ ਨੇ ਆਪਣਾ ਪਤਾ ਦਿੱਤਾ ਤੇ ਟਰੱਕ ਲੈ ਕੇ ਆਪਣੇ ਘਰ ਆ ਗਿਆ। ਕਿਸਾਨ ਦਾ ਸਾਰਾ ਸਮਾਨ ਤੇ ਪਰਿਵਾਰ ਹੁਣ ਸੇਠ ਦੇ ਕਬਜ਼ੇ ਵਿਚ ਸੀ।

ਸ਼ਾਮ ਨੂੰ ਜਦੋਂ ਕਿਸਾਨ ਘਰ ਆਇਆ ਤਾਂ ਆਪਣੇ ਉੱਜੜੇ ਘਰ ਨੂੰ ਦੇਖ ਕੇ ਉਹ ਬਹੁਤ ਹੈਰਾਨ ਹੋਇਆ। ਗੁਆਂਢੀਆਂ ਨੇ ਉਸਨੂੰ ਸੇਠ ਦਾ ਪਤਾ ਦਿੱਤਾ। ਜਦੋਂ ਕਿਸਾਨ ਸੇਠ ਦੇ ਘਰ ਪਹੁੰਚਿਆ ਤਾਂ ਸਾਰੀ ਗੱਲ ਉਸ ਦੇ ਸਮਝ ਵਿਚ ਆ ਚੁੱਕੀ ਸੀ। ਹੁਣ ਕਿਸਾਨ ਨੇ ਸੇਠ ਤੋਂ ਮਾਫੀ ਮੰਗੀ ਤੇ ਉਸਦਾ ਸਾਰਾ ਸਮਾਨ ਮੋੜਨ ਦਾ ਵਾਅਦਾ ਕੀਤਾ ਤੇ ਅੱਗੇ ਤੋਂ ਮੰਗਣਾ ਛੱਡਕੇ ਸੱਚ ਦੀ ਕਮਾਈ ਕਰਨ ਦਾ ਵਾਅਦਾ ਕੀਤਾ।

(ਸੁਖਵਿੰਦਰ ਸੁੱਖੀ)



# ਸਰਗਰਮੀਆਂ

ਤਰਕਸ਼ੀਲ ਸੋਸਾਇਟੀ ਪੰਜਾਬ ਦੇ ਮੈਂਬਰਾਂ ਨੂੰ ਜਿੱਥੋਂ ਕਿਤੇ ਵੀ ਮੌਕਾ ਮਿਲਦਾ ਹੈ ਉਥੇ ਉਹ ਲੋਕਾਂ ਨੂੰ ਵਹਿਮਾਂ, ਭਰਮਾਂ, ਅੰਧ ਵਿਸ਼ਵਾਸ਼ਾਂ ਦੀ ਜਿੱਲ੍ਹਣ 'ਚੋਂ ਕੱਢਣ ਲਈ ਯਤਨ ਕਰਦੇ ਹਨ ਪਰ ਇਹ ਇਕ ਸੱਚਾਈ ਹੈ ਕਿ ਅਜਿਹੀਆਂ ਕੋਸ਼ਿਸ਼ਾਂ ਸਾਡੇ ਲੋਕਾਂ ਨੂੰ ਤਰਕ ਨਾਲ ਸੋਚਣ, ਸਮਝਣ ਵਿੱਚ ਭਰਪੂਰ ਯੋਗਦਾਨ ਪਾਉਂਦੀਆਂ ਹਨ। ਇਸ ਤਰ੍ਹਾਂ ਦੀਆਂ ਛੋਟੀਆਂ-ਵੱਡੀਆਂ ਕੋਸ਼ਿਸ਼ਾਂ 'ਚ ਜੁਟਿਆ ਰਹਿਣ ਵਾਲਾ ਤਰਕਸ਼ੀਲ ਸੁਸਾਇਟੀ ਦੀ ਧੂਰੀ ਇਕਾਈ ਦਾ ਮੀਤ ਪ੍ਰਧਾਨ ਭਾਨ ਸਿੰਘ ਜੱਸੀ ਹੈ। ਜਦ ਵੀ ਕਦੇ ਉਸਨੂੰ ਸੜਕਾਂ ਕਿਨਾਰੇ ਬੈਠੇ ਜੋਤਿਸ਼ੀ ਜਾਂ ਬਜ਼ਾਰਾਂ ਵਿੱਚ ਸਰਗਰਮ ਜਾਦੂਗਰ, ਜੋ ਲੋਕਾਂ ਨੂੰ ਹੱਥ-ਸਫਾਈ ਤੇ ਅਧਾਰਿਤ ਟ੍ਰਿਕਾਂ ਨਾਲ ਪ੍ਰਭਾਵਿਤ ਕਰਕੇ ਉਹਨਾਂ ਨੂੰ ਗੈਬੀ ਸ਼ਕਤੀ ਨਾਲ ਜੋੜਕੇ ਲੋਕਾਂ ਦੀ ਆਰਥਿਕ ਤੇ ਮਾਨਸ਼ਿਕ ਤੌਰ ਤੇ ਲੁੱਟ ਕਰਦੇ ਹਨ, ਮਿਲਣ ਤਾਂ ਅਜਿਹੇ ਪਾਖੰਡੀਆਂ ਦਾ ਪਰਦਾ ਫਾਸ਼ ਕਰਨਾ ਉਹ ਆਪਣਾ ਮੁਢਲਾ ਫਰਜ਼ ਸਮਝਦਾ ਹੈ। ਬੀਤੇ ਦਿਨੀਂ ਸੰਗਰੂਰ ਦੇ ਸਰਕਾਰੀ ਹਸਪਤਾਲ ਦੇ ਸਾਹਮਣੇ ਇੱਕ ਜੋਤਿਸ਼ੀ ਨੇ ਲਾਲ ਕੱਪੜੇ ਤੇ ਆਪਣੀ ਪੱਤਰੀ ਖੋਹਲੀ, ਪੰਜ ਰੁਪਏ ਫੀਸ ਨਾਲ ਲੋਕਾਂ ਨੂੰ ਰੇਖਾਵਾਂ ਤੋਂ ਉਹਨਾਂ ਦੀ ਕਿਸਮਤ ਤੇ ਜਿੰਦਗੀ ਦਾ ਹਾਲ ਦੱਸ ਰਿਹਾ ਸੀ। ਭਾਨ ਸਿੰਘ ਜੱਸੀ ਨੇ ਉਥੇ ਇਕੱਤਰ ਲੋਕਾਂ 'ਚ ਜੋਤਿਸ਼ੀ ਨੂੰ ਪੰਜ ਰੁਪਏ ਦੇ ਕੇ ਕੁੱਝ ਤਰਕਸ਼ੀਲ ਸੁਆਲ ਪੁੱਛੇ ਤਾਂ ਜੋਤਿਸ਼ੀ ਕੁਝ ਅਸਫਲ ਯਤਨਾਂ ਤੋਂ ਬਾਅਦ ਮੁਆਫੀਨਾਮੇ ਤੇ ਉਤਰ ਆਇਆ। ਜੱਸੀ ਨੇ ਮੌਜੂਦ ਲੋਕਾਂ ਨੂੰ ਸੁਸਾਇਟੀ ਬਾਰੇ ਸਪੱਸ਼ਟ ਕੀਤਾ। ਇੱਕ ਹੋਰ ਸਰਗਰਮੀ ਅਧੀਨ ਸੰਗਰੂਰ ਬੱਸ ਅੱਡੇ ਤੇ ਸਧਾਰਨ ਹੱਥ ਦੀ ਸਫਾਈ ਤੇ ਅਧਾਰਿਤ ਟਰਿਕਾਂ ਨੂੰ ਕਾਲੀ-ਮਾਤਾ ਦੀ ਸ਼ਕਤੀ ਨਾਲ ਜੋੜ ਕੇ ਲੋਕਾਂ ਦੇ ਇਕੱਠ ਨੂੰ ਗੁਮਰਾਹ ਕਰ ਰਹੇ ਜਾਦੂਗਰ ਨੂੰ ਚੈਲਿੰਜ ਕਰਕੇ ਇਕੱਤਰ ਲੋਕਾਂ ਨੂੰ ਜਾਦੂ ਬਾਰੇ ਜਾਣਕਾਰੀ ਦਿੱਤੀ ਗਈ।

ਹਰ ਤਰਕਸ਼ੀਲ ਮੈਂਬਰ ਦਾ ਮੁਢਲਾ ਫਰਜ਼ ਬਣਦਾ ਹੈ ਕਿ ਉਹ ਆਪਣੀ ਸਮਰੱਥਾ ਅਨੁਸਾਰ ਲੋਕਾਂ ਨੂੰ ਵਹਿਮਾਂ, ਭਰਮਾਂ ਦੇ ਗਧੀਗੇੜ 'ਚੋਂ ਕੱਢਣ ਲਈ ਸਰਗਰਮੀ ਜਾਰੀ ਰੱਖੇ। ਭਾਵੇਂ ਸਫਰ ਲੰਬਾ ਹੈ ਪਰ ਜਿੱਤ ਸਾਡੀ ਹੀ ਹੋਵੇਗੀ।

ਰਤਨ ਸਿੰਘ

ਸਕੱਤਰ, ਇਕਾਈ ਧੂਰੀ (ਸੰਗਰੂਰ)

## ਬਾਬੇ ਦਾ ਚੇਲਾ ਲੀਹ ਤੇ ਲਿਆਂਦਾ

ਸਾਡੇ ਪਿੰਡਾਂ 'ਚ ਧਾਗੇ-ਤਵੀਤ ਦੇਣ ਵਾਲੇ ਤੇ ਕਥਿਤ ਭੂਤ-ਵਿਦਿਆ ਦੇ ਮਾਹਿਰਾਂ ਦੇ ਪ੍ਰਚਾਰਕ. ਚੇਲੇ-ਚਾਟੜੇ ਉਹਨਾਂ ਦਾ ਪ੍ਰਚਾਰ ਅਜਿਹੇ ਢੰਗ ਨਾਲ ਕਰਦੇ ਨੇ ਕਿ ਆਮ ਲੋਕ ਉਹਨਾਂ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਆਪਣੇ ਜੀਵਨ ਦੇ ਮਸਲਿਆਂ ਦੇ ਹੱਲ ਲਈ ਅਖੌਤੀ ਬਾਬਿਆਂ ਦੀ ਸ਼ਰਨ ਲੈਂਦੇ ਹਨ। ਬੀਤੇ ਦਿਨ ਪਿੰਡ ਅਸਲਾਮ ਵਾਲਾ ਦੇ ਕਥਿਤ ਬਾਬੇ ਬੁੱਧ ਰਾਮ ਦਾ ਚੇਲਾ ਓਮ ਪ੍ਰਕਾਸ਼ ਪਿੰਡ ਟਾਹਲੀ ਵਾਲਾ ਬੋਦਲਾ (ਫਾਜਿਲਕਾ) 'ਚ ਤਰਕਸ਼ੀਲ ਸੁਸਾਇਟੀ ਦੇ ਸਮਰ-ਥਕ ਕਸ਼ਮੀਰ ਲਾਲ ਨਾਲ ਦੋ-ਹੱਥ ਕਰ ਬੈਠਾ। ਕਹਿੰਦਾ, 'ਮੇਰਾ ਬਾਬਾ ਤਾਂ ਸ਼ਕਤੀ ਬਾਅਦ 'ਚ ਵਿਖਾਊ, ਪਹਿਲਾਂ ਮੇਰੇ ਨਾਲ ਗੱਲ ਕਰ, ਮੇਰੀ ਬੀਮਾਰੀ ਦਾ ਇਲਾਜ ਮੇਰੇ ਬਾਬੇ ਨੇ ਕੀਤਾ ਹੈ ਤੁਸੀਂ ਜਿਸ ਤਰ੍ਹਾਂ ਦੀ ਕਰਾਮਾਤ ਵੇਖਣੀ ਚਾਹੋ, ਅਸੀਂ ਵਿਖਾ ਦਿਆਂਗੇ।' ਉਸਨੇ ਬੰਦੂਕ ਦੀ ਗੋਲੀ ਬੰਨ੍ਹਣ ਤੇ

ਅਜਿਹੀਆਂ ਕੂੜ ਹੋਰ ਊਟ-ਪਟਾਂਗ ਕਰਾਮਾਤਾਂ ਦਾ ਜਿਕਰ ਕਰਕੇ ਤਰਕਸ਼ੀਲ ਵਿਅਕਤੀ ਨੂੰ ਚੈਲਿੰਜ ਕੀਤਾ । ਉਸ ਵਿਅਕਤੀ ਵੱਲੋਂ ਤਰਕਸ਼ੀਲ ਸੁਸਾਇਟੀ ਦੀ ਮੁਕਤਸਰ ਲੱਖੇਵਾਲੀ ਇਕਾਈ ਨਾਲ ਸੰਪਰਕ ਕਰਨ ਤੇ ਤੁਰੰਤ ਕਾਰਵਾਈ ਕਰਕੇ ਬਾਬੇ ਦੇ ਚੇਲੇ ਨਾਲ ਗੱਲਬਾਤ ਕੀਤੀ ਗਈ ਤਾਂ ਉਹ ਭੱਜ ਨਿਕਲਿਆ । ਕਹਿੰਦਾ, 'ਜੇਕਰ ਮੈਨੂੰ ਪਤਾ ਹੁੰਦਾ ਕਿ ਕਸ਼ਮੀਰਾ ਥੋੜਾ ਬੰਦਾ ਹੈ ਤਾਂ ਮੈਂ ਉਸਨੂੰ ਕਾਹਨੂੰ ਚੈਲਿੰਜ ਕਰਦਾ ।' ਅਖੀਰ ਉਸਨੇ ਮੁਆਫੀਨਾਮਾ ਲਿਖਕੇ, ਆਪਣੀ ਗਲਤੀ ਮੰਨ ਕੇ ਅੱਗੇ ਤੋਂ ਅਜਿਹਾ ਕੂੜ ਪ੍ਰਚਾਰ ਨਾ ਕਰਨ ਦਾ ਵਾਅਦਾ ਕੀਤਾ ।

### ਰਾਮ ਤੋਰੀ ਦੇ ਕੂੜ ਪ੍ਰਚਾਰ ਦਾ ਵਿਰੋਧ

ਪਿਛਲੇ ਦਿਨਾਂ 'ਚ ਰਾਮ ਤੋਰੀ ਸਬੰਧੀ ਕਾਫੀ ਊਲ-ਜਲੂਲ ਤੇ ਤਰਕਹੀਣ ਅਫਵਾਹਾਂ ਦਾ ਬਾਜ਼ਾਰ ਗਰਮ ਰਿਹਾ । ਭਾਵੇਂ ਪ੍ਰੈਸ ਤੇ ਸਰਕਾਰੀ ਮੀਡੀਏ ਦੇ ਕੁੱਝ ਹਿੱਸੇ ਵੱਲੋਂ ਇਸ ਦਾ ਸਪੱਸ਼ਟੀਕਰਣ ਦਿੱਤਾ ਗਿਆ ਸੀ ਫਿਰ ਵੀ ਤਰਕਸ਼ੀਲ ਸੁਸਾਇਟੀ ਦੀ ਮੁਕਤਸਰ-ਲੱਖੇਵਾਲੀ-ਇਕਾਈ ਵੱਲੋਂ ਫੌਰੀ ਸਰਗਰਮੀ ਕਰਕੇ 'ਅਫਵਾਹਾਂ ਤੋਂ ਸਾਵਧਾਨ' ਦੇ ਨਾਂ ਹੇਠ ਇਕ ਪੋਸਟਰ ਕੱਢਿਆ ਗਿਆ ਇੱਕ ਹਜ਼ਾਰ ਦੀ ਗਿਣਤੀ 'ਚ ਕੱਢੇ ਗਏ ਇਸ ਪੋਸਟਰ ਨੂੰ ਮੁਕਤਸਰ ਇਲਾਕੇ ਦੇ ਸਮੁੱਚੇ ਪਿੰਡਾਂ, ਸ਼ਹਿਰਾਂ 'ਚ ਲਗਾਇਆ ਗਿਆ । ਪੋਸਟਰ ਪ੍ਰਚਾਰ ਰਾਹੀਂ ਰਾਮ-ਤੋਰੀ ਸਬੰਧੀ ਅਫਵਾਹ ਦਾ ਤਰਕਸ਼ੀਲ ਵਿਸ਼ਲੇਸ਼ਣ ਕਰਕੇ ਲੋਕਾਂ ਨੂੰ ਵਹਿਮਾਂ, ਭਰਮਾਂ ਅੰਧਵਿਸ਼ਵਾਸ਼ਾਂ ਤੇ ਅਫਵਾਹਾਂ ਪ੍ਰਤੀ ਸੁਚੇਤ ਕੀਤਾ ਗਿਆ ।

ਕ੍ਰਿਸ਼ਨ ਚੰਦ
ਸਕੱਤਰ
ਮੁਕਤਸਰ-ਲੱਖੇਵਾਲੀ ਇਕਾਈ

## ਮੋਹਨ ਸਿੰਘ ਮੇਲੇ ਤੇ ਪੋਸਟਰ-ਪੁਸਤਕ ਪ੍ਰਦਰਸ਼ਨੀ

19-20 ਅਕਤੂਬਰ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਮੋਹਨ ਸਿੰਘ ਮੇਲੇ ਤੇ ਪੋਸਟਰ-ਪੁਸਤਕ ਪ੍ਰਦਰਸ਼ਨੀ ਲਗਾਈ ਗਈ । ਇਸ ਪ੍ਰਦਰਸ਼ਨੀ 'ਚ ਤਰਕਸ਼ੀਲਾਂ ਵੱਲੋਂ ਹੱਥ ਦੀ ਸਫਾਈ ਤੇ ਅਧਾਰਿਤ ਮੈਜਿਕ ਟ੍ਰਿਕਾਂ ਰਾਹੀਂ ਪੰਜਾਬ ਦੇ ਕੋਨੇ-ਕੋਨੇ ਤੋਂ ਪਹੁੰਚੇ ਦਰਸ਼ਕਾਂ ਨੂੰ ਜਾਦੂ ਬਾਰੇ ਸਪੱਸ਼ਟ ਕੀਤਾ ਗਿਆ ਉੱਥੇ ਲੋਕਾਂ ਵੱਲੋਂ ਭੂਤਾਂ-ਪ੍ਰੇਤਾਂ, ਕਸਰਾਂ, ਅੱਗ-ਲੱਗਣ, ਇੱਟਾਂ ਰੋੜੇ ਵੱਜਣ ਦੇ ਅਨੇਕਾਂ ਸੁਆਲਾਂ ਦਾ ਜਵਾਬ ਵੀ ਦਿੱਤਾ ਗਿਆ । ਇਸ ਪ੍ਰਦਰਸ਼ਨੀ 'ਚ ਸੂਬਾਈ ਮੀਤ ਪ੍ਰਧਾਨ ਕਿਸ਼ਨ ਬਰਗਾੜੀ, ਹਰਬੰਸ ਸਿੰਘ, ਦਲਬੀਰ ਸਿੰਘ, ਸਤਿਨਾਮ, ਸੁਖਜੀਤ ਅਲਕੜਾ, ਪਰਮਜੀਤ ਨੇ ਸਰਾਹੁਣਯੋਗ ਰੋਲ ਅਦਾ ਕੀਤਾ । ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਰਜਿੰਦਰ ਭਦੌੜ, ਸਕੱਤਰ ਰਮੇਸ਼ ਤਰਕ, ਰਾਜਪਾਲ ਸਿੰਘ ਸਾਬਕਾ ਸੰਪਾਦਕ ਤਰਕਸ਼ੀਲ ਨੇ ਇਸ ਪ੍ਰਦਰਸ਼ਨੀ 'ਚ ਆਪਣੀ ਹਾਜ਼ਰੀ ਲਵਾਈ । ਤਰਕਸ਼ੀਲਾਂ ਵੱਲੋਂ ਲਗਾਈ ਗਈ ਪ੍ਰਭਾਵਸ਼ਾਲੀ ਪ੍ਰਦਰਸ਼ਨੀ ਨੂੰ ਲੋਕਾਂ ਵੱਲੋਂ ਭਰਵਾਂ ਹੁੰਗਾਰਾ ਮਿਲਿਆ ਤੇ ਉਹਨਾਂ ਵੱਡੀ ਗਿਣਤੀ 'ਚ ਤਰਕਸ਼ੀਲ ਸਾਹਿਤ ਖਰੀਦਿਆ । ਪੰਜਾਬ ਭਰ ਦੀਆਂ ਇਕਾਈਆਂ ਵੱਲੋਂ ਤਿਆਰ ਸਰਗਰਮੀਆਂ, ਪੋਸਟਰ, ਖਬਰਾਂ ਲੋਕਾਂ ਲਈ ਵਿਸ਼ੇਸ ਖਿੱਚ ਦਾ ਕਾਰਣ ਬਣੀਆਂ ।

ਸਤਿਨਾਮ ਸੱਤਾ
ਲੁਧਿਆਣਾ ਇਕਾਈ,



## ਭਵਾਨੀਗੜ੍ਹ (ਸੰਗਰੂਰ) ਇਕਾਈ ਦੀ ਚੋਣ ਸੂਚਨਾ

1 ਪ੍ਰਧਾਨ-ਉਪੇਂਦਰ ਸਿੰਘ ਪਿੰਡ ਸਕਰੌਂਦੀ ।
2 ਸਕੱਤਰ-ਮਨਜੀਤ ਸਿੰਘ, ਤਿਲਕ ਇਲੈਕਟਰੀਕਲ ਵਰਕਸ ਪੁਰਾਣਾ ਬੱਸ ਅੱਡਾ ।
3 ਪ੍ਰਚਾਰ ਸਕੱਤਰ-ਨਰਿੰਦਰ ਸਿੰਘ ਪਿੰਡ ਸੰਗਤਪੁਰਾ (ਨਾਨਕਵਾਲੀ ਛੰਨਾ)
4 ਖਜਾਨਚੀ-ਚਰਨਜੀਤ ਸਿੰਘ ਪਟਵਾਰੀ ਹਰਪਾਲ ਕਲਾਥ ਮਰਚੈਂਟ,

## ਸੰਗੀ-ਸਾਥੀ

ਸੁਖਦੇਵ ਸਿੰਘ ਸੈਕਟਰੀ ਭਾਰਤੀ ਕਿਸਾਨ ਯੂਨੀਅਨ ਭਾਈਰੂਪਾ (ਬਠਿੰਡਾ) ਨੇ ਪੰਜਾਹ ਰੁਪਏ ਭੇਜ ਕੇ ਆਪਣੇ ਵਿਆਹ ਦੀ ਖੁਸ਼ੀ ਵਿੱਚ ਤਰਕਸ਼ੀਲ ਪਰਿਵਾਰ ਨੂੰ ਭਾਗੀਦਾਰ ਬਣਾਇਆ ਹੈ ।

ਕਾ. ਸੋਹਣ ਸਿੰਘ ਸੁਨਾਮ ਨੇ ਆਪਣੀ ਲੜਕੀ ਦੇ ਵਿਆਹ ਦੀ ਖੁਸ਼ੀ ਵਿੱਚ ਤਰਕਸ਼ੀਲ ਲਈ ਸੌ ਰੁਪਏ ਭੇਜੇ ਹਨ

ਤਰਕਸ਼ੀਲ ਕਾਫਲੇ ਦੇ ਸਾਥੀ ਚਰਨਜੀਤ ਮਾਣੂੰਕੇ ਵਲੋਂ ਇਕ ਸਾਧਨਾ ਭਰੀ ਲੰਮੀ ਉਡੀਕ ਬਾਅਦ ਸਰਕਾਰੀ ਅਧਿਆਪਕ ਦੀ ਨੌਕਰੀ ਮਿਲਣ ਤੇ ਸੌ ਰੁਪਏ ਮਿਲੇ ।





# ਸੱਤਵਾਂ ਸਾਲਾਨਾ ਇਜਲਾਸ

ਤਰਕਸ਼ੀਲ ਸੁਸਾਇਟੀ ਦਾ ਸੱਤਵਾਂ ਸਾਲਾਨਾ ਇਜਲਾਸ ਕਿੰਨੀਆਂ ਹੀ ਅਭੁੱਲ ਯਾਦਾਂ ਛੱਡਦਾ ਦਸੰਬਰ ਦੀ ਪਹਿਲੀ ਤਰੀਕ ਨੂੰ ਦਸ ਵਜੇ ਸਮਾਪਤ ਹੋਇਆ । ਡੈਲੀਗੇਟਾਂ ਦੀ ਹਾਜ਼ਰੀ ਪਿਛਲੇ ਇਜਲਾਸਾਂ ਨਾਲੋਂ ਕਾਫੀ ਘੱਟ ਹੋਣ ਦੇ ਬਾਵਜੂਦ ਬਹੁਤ ਹੀ ਨਵੇਂ ਚਿਹਰੇ ਦੇਖਣ ਨੂੰ ਮਿਲੇ । ਜਿਉਂ ਹੀ ਇਸਦੀ ਸ਼ੁਰੂਆਤ 30 ਨਵੰਬਰ ਨੂੰ ਤਿੰਨ ਵਜੇ ਹੋਈ, ਇਹ ਨਿਰਵਿਘਨ ਚਲਦਾ ਰਿਹਾ ਅਤੇ ਅਖੀਰ ਤੱਕ ਡੈਲੀਗੇਟ ਉਤਸੁਕਤਾ ਨਾਲ ਬਹਿਸ ਮੁਕਾਬਲੇ ਵਿਚ ਹਿੱਸਾ ਲੈਂਦੇ ਰਹੇ ।

**ਉਦਘਾਟਨੀ ਭਾਸ਼ਨ :-** ਪੰਜਾਬੀ ਟ੍ਰਿਬਿਊਨ ਦੇ ਚੀਫ ਐਡੀਟਰ ਸ: ਦਲਵੀਰ ਸਿੰਘ ਵਲੋਂ ਇਸਦਾ ਉਦਘਾਟਨ ਕਰਦੇ ਸਮੇਂ ਆਪਣ ਉਦਘਾਟਨੀ ਭਾਸ਼ਨ ਵਿਚ ਦਿੱਤੇ ਵਿਚਾਰ ਡੈਲੀਗੇਟਾਂ ਅੰਦਰ ਨਵੀਂ ਰੂਹ ਫੂਕਣ ਵਾਲੇ ਸਨ । ਤਰਕਸ਼ੀਲ ਸੁਸਾਇਟੀ ਦੇ ਕੰਮਾਂ ਦੀ ਸ਼ਲਾਘਾ ਕਰਦਿਆਂ ਉਹਨਾਂ ਕਿਹਾ ਕਿ ਅਮੀਰ ਵਰਗ ਤਾਂ ਆਪਣੀਆਂ ਮਾਨਸਿਕ ਉਲਝਨਾਂ ਦਾ ਹੱਲ ਪੈਸੇ ਦੇ ਜ਼ੋਰ ਤੇ ਕਿਸੇ ਵਿਸ਼ੇਸ਼ ਮਨੋਚਕਿਤਸਕ ਪਾਸੋਂ ਕਰਵਾਉਣ ਦੇ ਸ਼ਮਰਥ ਹਨ, ਪਰੰਤੂ ਤਰਕਸ਼ੀਲ ਸੁਸਾਇਟੀ ਗਰੀਬਾਂ ਦੇ ਮਸੀਹੇ ਵਜੋਂ ਉਭਰੀ ਹੈ । ਉਹਨਾਂ ਅਨੁਸਾਰ ਗਰੀਬਾਂ ਦੇ ਸਕੂਲੀ ਪਾਏ ਬੱਚਿਆਂ ਵਿਚੋਂ ਵੀ 33% ਬੱਚੇ ਪ੍ਰਾਇਮਰੀ ਤੱਕ ਹੀ ਸਕੂਲ ਛੱਡ ਜਾਂਦੇ ਹਨ । ਲੱਗਭਗ ਇੰਨੇ ਹੀ ਦਸਵੀਂ ਤਕ ਸਕੂਲਾਂ ਨੂੰ ਅਲਵਿਦਾ ਕਹਿ ਜਾਂਦੇ ਹਨ । ਗਰੈਜੂਏਸ਼ਨ ਤਕ ਇਹ ਛੱਡ-ਛਡਾਅ ਚਲਦਾ ਰਹਿੰਦਾ ਹੈ । ਬਹੁਤ ਹੀ ਨਿਗੂਣੀ ਗਿਣਤੀ ਗਰੈਜੂਏਸ਼ਨ ਪਾਸ ਕਰਦੀ ਹੈ । ਮੁੰਡਿਆਂ ਦੇ ਮੁਕਾਬਲੇ ਕੁੜੀਆਂ ਦੀ ਗਿਣਤੀ ਕਿਤੇ ਵਧੇਰੇ ਸਕੂਲ-ਕਾਲਜ ਛੱਡ ਜਾਂਦੀ ਹੈ । ਇਸ ਅਨਪੜਤਾ ਕਾਰਨ ਮਾਨਸਿਕ ਉਲਝਨਾਂ ਦੇ ਕਾਰਨਾਂ ਨੂੰ ਸਮਝਣ ਦੀ ਬਜਾਏ ਇਹ ਲੋਕ ਅੰਧ ਵਿਸਵਾਸ਼ਾਂ ਦੇ ਧੱਕੇ ਧਕਾਏ ਭੂਤਾਂ-ਪਰੇਤਾਂ ਦੇ ਚੱਕਰ ਵਿਚ ਪੈ ਜਾਂਦੇ ਹਨ ।

ਉਹਨਾਂ ਆਪਣੇ ਵਿਚਾਰਾਂ ਦੇ ਪ੍ਰਵਾਹ ਨੂੰ ਜਾਰੀ ਰਖਦਿਆਂ ਕਿਹਾ ਕਿ ਸੁਸਾਇਟੀ ਨੂੰ ਅਜਿਹੇ ਪਰਉਪਕਾਰੀ ਕੰਮ ਵਾਸਤੇ ਦੂਸਰੇ ਰਾਜਾਂ ਵਿਚ ਕੰਮ ਕਰਦੀਆਂ ਤਰਕਸ਼ੀਲ ਜਥੇਬੰਦੀਆਂ ਨਾਲ ਹੀ ਸੰਪਰਕ ਕਰਕੇ, ਮੁਲਕ ਪੱਧਰ ਤੇ ਕੇਂਦਰ ਸਥਾਪਤ ਕਰਨਾ ਚਾਹੀਦਾ ਹੈ । ਸਮਾਜਿਕ ਤਬਦੀਲੀਆਂ ਵਾਸਤੇ ਉਹਨਾਂ ਨੇ ਮਾਰਕਸਵਾਦ ਨੂੰ ਅਪਨਾਉਣ ਦੀ ਪ੍ਰੇਰਨਾ ਦਿੰਦਿਆਂ ਕਿਹਾ ਕਿ ਇਹ ਇਕ ਵਿਗਿਆਨ ਹੈ ਪਰੰਤੂ ਇਸਨੂੰ ਪਰਨਾਏ ਲੋਕਾਂ ਨੇ ਇਸਨੂੰ 'ਡੌਗਮਾ' (ਧਰਮ) ਬਣਾਕੇ ਅਣ-ਵਿਗਿਆਨ ਬਣਾ ਦਿੱਤਾ ਹੈ । ਰੂਸ ਦਾ ਜਿਕਰ ਕਰਦਿਆਂ ਉਨਾਂ ਕਿਹਾ ਕਿ ਜਿਸ ਸਿਸਟਮ ਨੂੰ ਬਨਾਉਣ ਲਈ 70 ਸਾਲ ਲੱਗੇ ਉਸਨੂੰ ਗਿਰਦਾ ਵੇਖਦਿਆਂ ਸਾਡਾ ਅਚੰਭਤ ਹੋਣਾ ਕੁਦਰਤੀ ਹੈ । ਚਾਹੀਦਾ ਤਾਂ ਇਹ ਸੀ ਕਿ ਇਸਦਾ ਅਧਿਅਨ ਕਰਕੇ ਇਸਨੂੰ ਹੋਰ ਵਿਕਾਸ ਵੱਲ ਲਿਜਾਂਦੇ ਪ੍ਰੰਤੂ ਅਜਿਹਾ ਨਾ ਹੋਇਆ । ਮਾਰਕਸਵਾਦ ਸਮਾਜਿਕ ਹਾਲਤਾਂ ਦਾ ਵਿਗਿਆਨਕ ਅਧਿਅਨ ਕਰਨ ਦਾ ਸਿਧਾਂਤ ਹੈ ਜਿਸਦਾ ਖਾਤਮਾ ਕਦੇ ਵੀ ਸੰਭਵ ਨਹੀਂ ।

**ਧੰਨਵਾਦੀ ਭਾਸ਼ਣ :** ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਸ੍ਰੀ ਰਜਿੰਦਰ ਭਦੌੜ ਨੇ ਸ: ਦਲਬੀਰ ਸਿੰਘ ਦਾ ਇਸ ਗੱਲੋਂ ਧੰਨਵਾਦ ਕੀਤਾ ਕਿ ਉਹਨਾਂ ਨੇ ਆਪਣਾ ਕੀਮਤੀ ਵਕਤ ਸੁਸਾਇਟੀ ਵਾਸਤੇ ਕੱਢਿਆ । ਦਲਬੀਰ ਜੀ ਨੂੰ ਸੰਬੋਧਤ ਹੁੰਦਿਆਂ ਉਹਨਾਂ ਕਿਹਾ ਕਿ ਸੁਸਾਇਟੀ ਦਾ ਉਦੇਸ਼ ਲੋਕਾਂ ਨੂੰ ਬੱਚੇ ਪੈਦਾ ਕਰਨ ਦੀਆਂ ਮਸ਼ੀਨਾਂ ਤੋਂ ਉਪਰ ਉਠਕੇ ਇਕ ਸੁਚੱਜੀ ਜਿੰਦਗੀ ਜਿਉਣ ਵਲ ਪ੍ਰੇਰਨਾ ਹੈ । ਸੁਸਾਇਟੀ ਜਿਥੇ ਆਪਣੇ ਪ੍ਰੋਗਰਾਮਾਂ, ਮੇਲਿਆਂ, ਕੈਂਪਾਂ ਦੁਆਰਾ ਲੋਕਾਂ ਨੂੰ ਜਾਗਰਤ ਕਰਦੀ ਹੈ ਉਥੇ ਸਾਹਿਤ ਸਿਰਜਨਾ ਦੁਆਰਾ ਇਕ ਨਰੋਆ ਸਾਹਿਤ ਰਚਕੇ ਲੋਕਾਂ ਵਿਚ ਨਰੋਈਆਂ ਕਦਰਾਂ ਕੀਮਤਾਂ ਦੇ ਵਿਚਾਰ ਭਰਨ ਦਾ ਯਤਨ ਵੀ ਕਰਦੀ ਹੈ ।

ਸੁਸਾਇਟੀ ਦੇ ਸੱਦੇ ਤੇ ਪੰਜਾਬੀ ਟ੍ਰਿਬਿਊਨ ਦੇ ਲੁਧਿਆਣਾ ਤੋਂ ਸਟਾਫ ਰਿਪੋਰਟਰ ਸ: ਸਤਵੀਰ ਸਿੰਘ ਵੀ ਵਿਸ਼ੇਸ਼ ਤੌਰ ਤੇ ਪੁਜੇ ਹੋਏ ਸਨ ।

ਸਟੇਜ ਸਕੱਤਰ ਦੀ ਭੂਮਿਕਾ ਸ੍ਰੀ ਗੁਰਚਰਨ ਖੇਮੂਆਣਾ ਨੇ ਬਹੁਤ ਵਧੀਆ ਢੰਗ ਨਾਲ ਨਿਭਾਈ ।

**ਪ੍ਰਧਾਨਗੀ ਮੰਡਲ ਵਿਚ ਸੁਸ਼ੋਭਤ ਸਖਸ਼ੀਅਤਾਂ :**

ਸ: ਦਲਬੀਰ ਸਿੰਘ, ਸ: ਸਤਵੀਰ ਸਿੰਘ, ਰਜਿੰਦਰ ਭਦੌੜ, ਅਵਤਾਰ ਗੋਂਦਾਰਾ, ਰਮੇਸ਼ ਤਰਕ ਤੇ ਸੰਪਾਦਕ "ਤਰਕਸ਼ੀਲ" ।

**ਰੀਵਿਊ ਰਿਪੋਰਟ :** ਸੂਬਾ ਕਮੇਟੀ ਵਲੋਂ ਬਣਾਈ ਤਿਆਰੀ ਕਮੇਟੀ ਵਲੋਂ ਪਿਛਲੇ ਸਾਲ ਦੀਆਂ ਸੁਸਾਇਟੀ ਦੀਆਂ

ਸਰਗਰਮੀਆਂ ਅਤੇ ਕਾਰਜਾਂ ਉਪਰ ਤਿਆਰ ਕੀਤੀ ਰੀਵਿਊ ਰਿਪੋਰਟ ਨੂੰ ਜਿਉਂ ਹੀ ਇਜਲਾਸ ਵਿਚ ਪੇਸ਼ ਕੀਤਾ ਗਿਆ ਤੁਰੰਤ ਤਿੱਖੀ ਬਹਿਸ ਛਿੜ ਪਈ । ਡੈਲੀਗੇਟਾਂ ਦੇ ਤਾਬੜ ਤੋੜ ਹਮਲਿਆਂ ਦਾ ਜਵਾਬ ਦਿੰਦਿਆਂ ਸੂਬਾ ਮੀਤ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਨੂੰ ਕਹਿਣਾ ਪਿਆ ਕਿ ਸੁਸਾਇਟੀ ਕਾਰਕੁੰਨ ਗੱਲਾਂ ਬਹੁਤੀਆਂ ਕਰਦੇ ਹਨ ਪਰ ਅਮਲ ਵਿਚ ਉਹ ਗੰਭੀਰ ਨਹੀਂ । ਸੰਪਾਦਕੀ ਬੋਰਡ ਦੇ ਮੈਂਬਰ ਸ੍ਰੀ ਅਵਤਾਰ ਗੋਂਦਾਰਾ ਨੇ ਸੁਝਾਅ ਦਿੱਤਾ ਕਿ ਸੂਬਾ ਕਮੇਟੀ ਨੂੰ ਕੰਮਾਂ ਦੀ ਇਸ ਤਰਾਂ ਵਿਉਂਤਬੰਦੀ ਕਰਨੀ ਚਾਹੀਦੀ ਹੈ ਕਿ ਉਹ ਕਾਰਕੁੰਨਾਂ ਵਿਚ ਆਈ ਖੜੋਤ ਨੂੰ ਤੋੜਨ ਦੇ ਸਮਰੱਥ ਹੋ ਸਕੇ । ਉਹਨਾਂ ਸੁਝਾਅ ਦਿੱਤਾ ਕਿ ਪਬਲੀਕੇਸ਼ਨ ਸਬੰਧੀ ਕਾਰਜ ਇਕ ਵੱਖਰੇ ਪੂਰੇ ਸੂਰੇ ਵਿੰਗ ਨੂੰ ਦਿੱਤਾ ਜਾਵੇ । ਮੁਖ ਸਰਗਰਮੀਆਂ ਸਬੰਧੀ ਪੂਰੀ ਤਰਾਂ ਪਹਿਲਾਂ ਹੀ ਵਿਉਂਤਬੰਦੀ ਕੀਤੀ ਜਾਵੇ । ਸਟੇਟ ਫੰਕਸ਼ਨ ਸਮੇਂ ਸਟੇਜ ਦੇ ਵਧੀਆ ਪ੍ਰਬੰਧ ਨੂੰ ਯਕੀਨੀ ਬਣਾਇਆ ਜਾਵੇ ।

ਭਗਤਾ ਇਕਾਈ ਤੋਂ ਭੂਰਾ ਸਿੰਘ ਦਾ ਸੁਝਾਅ ਸੀ ਕਿ ਹਰ ਮਸਲੇ ਨੂੰ ਸਿਧਾਂਤਕ ਪਹੁੰਚ ਤੋਂ ਪੜਚੋਲਿਆ ਜਾਵੇ ਅਤੇ ਨਿੱਕੀਆਂ ਮੋਟੀਆਂ ਟੈਕਨੀਕਲ ਗਲਤੀਆਂ ਤੇ ਬਹਿਸ ਕਰਨ ਤੇ ਸਮਾਂ ਬਰਬਾਦ ਨਹੀਂ ਕਰਨਾ ਚਾਹੀਦਾ । ਉਹਨਾਂ ਮਾਹਿਰ ਮਨੋਚਕਿਤਸਕਾਂ ਨੂੰ ਬੁਲਾਕੇ ਵਖ ਵਖ ਥਾਵਾਂ ਤੇ ਕੈਂਪ ਅਯੋਜਤ ਕਰਨ ਦੀ ਸਲਾਹ ਦਿੱਤੀ । ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਡਾ: ਕਾਵੂਰ ਦੇ ਜਨਮ ਦਿਵਸ ਸਬੰਧੀ ਕੋਟਕਪੂਰਾ ਵਿਖੇ ਜਿਹੜਾ ਸਟੇਟ ਫੰਕਸ਼ਨ ਕੀਤਾ ਗਿਆ ਉਸਦੀ ਸਟੇਜੀ ਗਲਤੀਆਂ ਨੂੰ ਛੱਡਕੇ ਸਾਰੇ ਡੈਲੀਗੇਟ ਇਕ ਗੱਲ ਤੇ ਸਹਿਮਤ ਸਨ ਕਿ ਇਹ ਇਕ ਵਧੀਆ ਉਪਰਾਲਾ ਸੀ ਅਤੇ ਦਰਸ਼ਕਾਂ ਦੀ ਹਾਜਰੀ ਬਹੁਤ ਹੀ ਸੰਤੋਖਜਨਕ ਸੀ । ਬੁੱਕ-ਸਟਾਲਾਂ ਦਾ ਪ੍ਰਬੰਧ ਵਧੀਆ ਸੀ । ਇਸ ਵਿਚ ਅਨੁਸਾਸ਼ਨ ਦੀ ਘਾਟ ਤੇ ਕਿੰਤੂ ਕੀਤੇ ਗਏ । ਬੈਜ਼ ਤੇ ਕਲੰਡਰ ਸਬੰਧੀ ਵੀ ਵਿਚਾਰ ਸੰਪਾਦਕੀ ਬੋਰਡ ਦੇ ਮੈਂਬਰ ਗਿੱਲਪੱਤੀ ਵਲੋਂ ਆਏ ਕਿ ਇਹ ਵਧੀਆ ਵੀ ਨਹੀਂ ਸਨ ਅਤੇ ਮਹਿੰਗੇ ਵੀ ਜਿਆਦਾ ਸਨ । ਉਹਨਾਂ ਡਾ: ਕਾਵੂਰ ਦੀ ਥਾਂ ਸੁਸਾਇਟੀ ਵਲੋਂ ਕਿਸੇ ਨਿਰਧਾਰਤ ਚਿੰਨ ਵਾਲੇ ਛੋਟੇ ਬੈਜ਼ ਬਨਾਉਣ ਦੀ ਸਲਾਹ ਦਿੱਤੀ ।

ਸਾਥੀ ਰਾਮ ਸਵਰਨ ਲੱਖੇਵਾਲੀ ਨੇ ਜਿਥੇ ਸਟੇਟ ਫੰਕਸ਼ਨ ਤੇ ਨਿਭਾਏ ਸਟੇਜ ਸਕੱਤਰ ਦੇ ਰੋਲ ਤੇ ਇਤਰਾਜ ਕੀਤਾ ਉਥੇ ਸੁਝਾਅ ਵੀ ਦਿੱਤਾ ਕਿ ਸੁਸਾਇਟੀ ਦੀਆਂ ਸਟੇਜਾਂ ਤੇ ਗਾਏ ਜਾਣ ਵਾਲੇ ਗੀਤਾਂ ਨੂੰ ਪਹਿਲਾਂ ਚੈਕ ਕਰ ਲਿਆ ਜਾਣਾ ਚਾਹੀਦਾਂ ਹੈ । ਸਾਥੀ ਗਿੱਲਪੱਤੀ ਨੇ ਸੰਪਾਦਕੀ ਬੋਰਡ ਦੀ ਜਿੰਮੇਵਾਰੀ ਅਤੇ ਪਰਚੇ ਦੇ ਲੇਟ ਹੋਣ ਸਬੰਧੀ ਵੀ ਸੁਆਲ ਉਠਾਏ ਜਿਨਾਂ ਨੂੰ ਫੁਟਕਲ ਵਿਚ ਲੈਣ ਲਈ ਕਿਹਾ ਗਿਆ । ਸੂਬਾ ਪ੍ਰਧਾਨ ਸ੍ਰੀ ਰਜਿੰਦਰ ਭਦੌੜ ਨੇ ਡੈਲੀਗੇਟਾਂ ਦੇ ਸਕੂਲਿੰਗ ਸਬੰਧੀ ਸੁਆਲ ਦੇ ਜਵਾਬ ਵਿਚ ਕਿਹਾ ਕਿ ਸੁਸਾਇਟੀ ਅਜੇ ਇਸ ਸਮਰੱਥਾ ਵਿਚ ਨਹੀਂ ਕਿ ਇਹ ਸਕੂਲਿੰਗ ਲਈ ਕੁਲ-ਵਕਤੀ ਮੁਹੱਈਆ ਕਰ ਸਕੇ । ਸੁਸਾਇਟੀ ਪਾਸ ਵੱਖ ਵੱਖ ਵਿਸ਼ਿਆਂ ਦੇ ਮਾਹਰਾਂ ਦੀ ਕਾਫ਼ੀ ਘਾਟ ਮਹਿਸੂਸ ਕੀਤੀ ਜਾ ਰਹੀ ਹੈ ।

**ਸਮੋਹਿਣ ਕਿਰਿਆ ਵਿਗਿਆਨਕ ਹੈ :** ਇਸ ਵਿਸ਼ੇ ਦੇ ਪਰਚੇ ਤਰਕਸ਼ੀਲ ਦੇ ਸੰਪਾਦਕ ਵਲੋਂ ਤਿਆਰ ਕੀਤਾ ਪਰਚਾ ਪੜਿਆ ਗਿਆ । ਡੈਲੀਗੇਟ ਦੀ ਭਰਵੀਂ ਬਹਿਸ ਤੋਂ ਬਾਅਦ ਇਸਨੂੰ ਸਮੂਹਕ ਰੂਪ ਵਿਚ ਸਵੀਕਾਰਿਆ ਗਿਆ ਕਿ ਹਿਪਨੋਟਿਜਮ ਇਕ ਪ੍ਰਕ੍ਰਿਆ ਹੈ । ਜਿਥੇ ਕੁਝ ਡੈਲੀਗੇਟਾਂ ਨੇ ਇਸਨੂੰ ਅਧੂਰਾ ਕਿਹਾ ਉਥੇ ਪ੍ਰੋ: ਮਲਕੀਤ ਸਿੰਘ ਖਟੜਾ, ਪ੍ਰੋ: ਜਗਦੇਵ ਸਿੰਘ ਅਤੇ ਹੋਰ ਡੈਲੀਗੇਟਾਂ ਇਸਨੂੰ ਹਰ ਪੱਖੋਂ ਪੂਰਾ ਕਿਹਾ । ਇਸ ਪਰਚੇ ਦੀ ਬਹਿਸ ਨੇ ਇਜਲਾਸ ਦੇ ਸਮੇਂ ਦਾ ਕਾਫੀ ਹਿੱਸਾ ਲਿਆ । ਅਖੀਰ ਚਾਰ ਘੰਟਿਆਂ ਦੀ ਲੰਬੀ ਬਹਿਸ ਬਾਅਦ ਇਕ ਨਿੱਕੀ ਜਿਹੀ ਸੋਧ ਕਰਨ ਤੋਂ ਬਾਅਦ ਪੂਰਨ ਪਰਚ ਨੂੰ ਪ੍ਰਵਾਨਗੀ ਦਿੱਤੀ ਗਈ ।

**ਸੰਪਾਦਕੀ ਬੋਰਡ ਅਤੇ ਪ੍ਰਬਧਕੀ ਕਮੇਟੀ :** ਪਰਚੇ ਅਤੇ ਹੋਰ ਪ੍ਰਕਾਸ਼ਨ ਸਬੰਧੀ ਬਣੇ ਸੰਪਾਦਕੀ ਬੋਰਡ ਅਤੇ ਪ੍ਰਬੰਧਕੀ ਕਮੇਟੀ ਇਜਲਾਸ ਦੀ ਖਾਸ ਨੁਕਤਾਚੀਨੀ ਦਾ ਵਿਸ਼ਾ ਬਣੇ । ਭਾਵੇਂ ਪ੍ਰਧਾਨਗੀ ਮੰਡਲ ਵਲੋਂ ਮੁਖ ਸੰਪਾਦਕ ਦੀ ਪੋਸਟ ਨੂੰ ਖਤਮ ਕਰਕੇ ਇਕ ਪੰਜ ਮੈਂਬਰ ਸੰਪਾਦਕੀ ਬੋਰਡ ਸਥਾਪਤ ਕਰਨ ਦਾ ਸੁਝਾਅ ਦਿੱਤਾ ਗਿਆ ਪ੍ਰੰਤੂ ਡੈਲੀਗੇਟਾਂ ਦੀ ਬਹੁਤ ਹੀ ਭਰਵੀਂ ਹਾਜਰੀ ਨੇ ਇਸਨੂੰ ਠੁਕਰਾ ਦਿੱਤਾ । ਪਹਿਲਾਂ ਹੀ ਚੱਲ ਰਹੇ ਸੰਪਾਦਕੀ ਬੋਰਡ ਨੂੰ ਜਿਉਂ ਦੀ ਤਿਉਂ ਪ੍ਰਵਾਨਗੀ ਦਿੱਤੀ ਗਈ । ਸੰਪਾਦਕ ਬਰਨਾਲਾ ਡੈਲੀਗੇਟਾਂ ਦੀ ਮੁਖ-ਬਹਿਸ ਦਾ ਕੇਂਦਰ ਬਣਿਆ ਰਿਹਾ । ਡੈਲੀਗੇਟਾਂ ਦੀ ਭਾਰੀ ਗਿਣਤੀ ਵਲੋਂ ਬਰਨਾਲਾ ਨੂੰ ਅਗਲੇ ਸੈਸ਼ਨ ਵਾਸਤੇ ਪ੍ਰਵਾਨਗੀ ਦਿੱਤੀ ਗਈ ।

**ਮਾਨਸਿਕ ਰੋਗ :** ਵਿਸ਼ੇ ਉਪਰ ਸੂਬਾ ਪ੍ਰਧਾਨ ਰਜਿੰਦਰ ਭਦੌੜ ਨੇ ਆਪਣਾ ਪਰਚਾ ਪੜਿਆ । ਡੈਲੀਗੇਟਾਂ ਦਾ ਕਾਫੀ ਹਿੱਸਾ ਸਵੇਰ ਹੋਣ ਸਾਰ ਘਰਾਂ ਨੂੰ ਤੁਰਦਾ ਬਣਿਆ । ਇਸਦਾ ਇਕ



ਕਾਰਨ ਥਾਂ ਬਦਲੀ ਰਿਹਾ । ਹਾਲ ਵਿਚੋਂ ਚਲਦੇ ਇਜਲਾਸ ਨੂੰ ਗਰਾਉਂਡ ਵਿਚ ਤਬਦੀਲ ਕਰਨ ਦੇ ਰੁਝਾਨ ਨੇ ਅਨੁਸਾਸ਼-ਨਹੀਣਤਾ ਲਿਆਂਦੀ । ਇਸ ਪਰਚੇ ਤੇ ਜਿੰਨੀ ਵਧੇਰੇ ਬਹਿਸ ਦੀ ਲੋੜ ਸੀ ਅਤੇ ਜਿੰਨੀ ਡੈਲੀਗੇਟਾਂ ਲਈ ਵਧੇਰੇ ਸਿੱਖਣ ਸਿਖਾਉਣ ਲਈ ਇਸਦੀ ਜਰੂਰਤ ਸੀ ਉਸਨੂੰ ਇਸ ਥਾਂ ਦੀ ਤਬਦੀਲੀ ਨੇ ਫਿੱਕਾ ਪਾਇਆ ।

ਫੁਟਕਲ ਅਜੰਡੇ ਵਿਚਾਰੇ ਬਿਨਾਂ ਹੀ ਰਹਿ ਗਏ । ਇਜਲਾਸ ਦੀ ਸਮਾਪਤੀ ਜਲਦਬਾਜੀ ਵਿਚ ਕੀਤੀ ਗਈ । ਸਮੇਂ, ਜਿਹੜੇ ਅਜੰਡੇ ਤੇ ਦਿੱਤੇ ਗਏ ਸਨ ਉਹਨਾਂ ਵਿਚਲੀ ਤਬਦੀਲੀ ਨੇ ਵੀ ਡੈਲੀਗੇਟ ਉਲਝਨ ਵਿਚ ਪਾਈ ਰੱਖੇ । ਫੁਟਕਲ ਅਜੰਡਿਆਂ ਵਿਚ ਜਿਹੜੇ ਡੈਲੀਗੇਟ ਆਪਣੇ ਵਿਚਾਰ ਰੱਖਣ ਲਈ ਉਤਾਵਲੇ ਸਨ ਉਹਨਾਂ ਨੂੰ ਆਪਣੇ ਵਿਚਾਰ ਸਮੇਟਕੇ ਵਾਪਸ ਮੁੜਨਾ ਪਿਆ । ਸੰਪਾਦਕੀ ਬੋਰਡ ਅਤੇ ਪ੍ਰਬੰਧਕੀ ਬੋਰਡ ਵਿਚਕਾਰ ਤਾਲਮੇਲ ਦਾ ਮਸਲਾ ਧਰਿਆ ਧਰਾਇਆ ਰਹਿ ਗਿਆ ।

**ਸੰਵਿਧਾਨਿਕ ਸੋਧ :** ਬਿਨਾਂ ਬਹਿਸ ਮੁਬਾਹਸੇ ਦੇ, ਸਰਬ-ਸੰਮਤੀ ਨਾਲ ਇਹ ਸੋਧਾਂ ਪਾਸ ਹੋਈਆਂ । ਹੁਣ ਸੱਤ ਮੈਂਬਰੀ ਕਾਰਜ ਕਮੇਟੀ ਹੋਵੇਗੀ ਜਿਸਦੇ ਸੱਤ ਮੈਂਬਰ ਹੋਣਗੇ । ਪੰਜ ਅਹੁਦੇਦਾਰ ਪ੍ਰਧਾਨ, ਮੀਤ ਪ੍ਰਧਾਨ, ਸਕੱਤਰ, ਮੀਤ ਸਕੱਤਰ, ਖਜਾਨਚੀ ਅਤੇ ਸੰਪਾਦਕ ਸਮੇਤ ਇਕ ਮੈਂਬਰ ਪ੍ਰਬੰਧਕੀ ਬੋਰਡ ਤੋਂ ਇਸਦਾ ਮੁਖੀ ਹੋਵੇਗਾ । ਅਜੇ ਇਹ ਕਮੇਟੀ ਛੇ ਮੈਂਬਰੀ ਹੈ ਕਿਉਂਕਿ ਪ੍ਰਬੰਧਕੀ ਬੋਰਡ ਦੀ ਸਥਾਪਨਾ ਨਹੀਂ ਕੀਤੀ ਜਾ ਸਕੀ । ਹੁਣ ਮੀਤ ਪ੍ਰਧਾਨ ਅਤੇ ਮੀਤ ਸਕੱਤਰ ਆਪਣੀਆਂ ਸਬੰਧਤ ਇਕਾਈਆਂ ਵਿਚ ਅਹੁਦੇਦਾਰ ਨਹੀਂ ਰਹਿ ਸਕਣਗੇ ।

**ਅੰਤਿਕਾ :** ਕੁੱਲ ਮਿਲਾ ਕੇ ਇਹ ਇਜਲਾਸ ਆਏ ਡੈਲੀਗੇਟਾਂ 'ਚ ਨਵੀਂ ਰੂਹ ਫੂਕ ਕੇ ਅਗਲੇ ਵਰ੍ਹੇ ਦੇ ਕਾਰਜਾਂ ਦੇ ਹਾਣੀ ਬਨਾਉਣ 'ਚ ਬਹੁਤਾ ਕਾਮਯਾਬ ਨਹੀਂ ਕਿਹਾ ਜਾ ਸਕਦਾ । ਹਾਜਰ ਡੈਲੀਗੇਟਾਂ 'ਚੋਂ ਕੁਝ ਕੁ ਨੇ ਹੋਈ ਬਹਿਸ 'ਚ ਹਿੱਸਾ ਲਿਆ । ਵੱਡੀ ਗਿਣਤੀ ਦਰਸ਼ਕਾਂ ਵਾਂਗ ਬੈਠੀ ਰਹੀ । ਸੁਸਾ-ਇਟੀ ਦੇ ਕੰਮ 'ਚ ਖੁਰ ਰਹੀ ਰੁਚੀ ਦੇ ਕਾਰਣਾਂ ਨੂੰ ਬੁੱਝਣ ਅਤੇ ਨਿਖਾਰਨ ਲਈ ਸਾਰਥਕ ਬਹਿਸ ਨਹੀਂ ਹੋ ਸਕੀ । ਸਭ ਤੋਂ ਵੱਡੀ ਗੱਲ ਤਰਕਸ਼ੀਲ ਦੀ ਛਪਾਈ ਅਤੇ ਵੰਡਾਈ 'ਚ ਹੱਥ ਵਟਾਉਣ ਲਈ ਡੈਲੀਗੇਟਾਂ 'ਚੋਂ ਵਲੰਟੀਅਰ ਦੇ ਤੌਰ ਤੇ ਕੋਈ ਅੱਗੇ ਨਹੀਂ ਆਇਆ । ਨਾ ਹੀ ਅਗਲੇ ਵਰ੍ਹੇ 'ਚ ਛਪਵਾਈਆਂ ਜਾਣ ਵਾਲੀਆਂ ਪੁਸਤਕਾਂ ਬਾਰੇ ਕੋਈ ਵਿਉਂਤ ਦੀ ਰੂਪ ਰੇਖਾ ਘੜੀ ਜਾ ਸਕੀ । ਇਹ ਇਜਲਾਸ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਅੱਗੇ ਕਈ ਪ੍ਰਸ਼ਨ ਚਿੰਨ ਛਡਦਾ ਹੋਇਆ ਖਤਮ ਹੋਇਆ ਹੈ । ਆਸ ਕੀਤੀ ਜਾਂਦੀ ਹੈ ਅਗਲੇ ਸਾਲ ਦੀ ਕਾਰਜ ਵਿਉਂਤ 'ਚ ਰੰਗ ਭਰਦਿਆਂ ਅਸੀਂ ਇਜ-ਲਾਸ 'ਚ ਰਹੀਆਂ ਊਣਤਾਈਆਂ ਨੂੰ ਨਹੀਂ ਦੁਹਰਾਵਾਂਗੇ ।

**ਕਾਰਜ ਵਿਉਂਤ --** ਇਜਲਾਸ ਵਲੋਂ ਅਗਲੇ ਸਾਲ ਲਈ ਹੇਠ ਅਨੁਸਾਰ ਕਾਰਜ ਕਰਨ ਦੀ ਵਿਉਂਤ ਬਣਾਈ ਹੈ ।

1) 1992 ਵਿਚ ਡਾ: ਕਾਵੂਰ ਦਾ ਜਨਮ ਦਿਨ ਹੋਰ ਵੀ ਵਧੀਆ ਢੰਗ ਨਾਲ ਮਨਾਇਆ ਜਾਵੇਗਾ ।

2) ਡਾਕਟਰ ਕਾਵੂਰ ਦੇ ਲੇਖਾਂ ਬਾਰੇ ਅਖਬਾਰਾਂ ਦੇ ਸੰਪਾ-ਦਕਾਂ ਨਾਲ ਤੈਅ ਕਰਕੇ ਲੜੀਵਾਰ ਛਪਵਾਉਣ ਦੀ ਕੋਸਿਸ਼ ਕੀਤੀ ਜਾਵੇਗੀ ।

3) ਸੂਬਾ ਕਮੇਟੀ, ਵਲੋਂ ਕਿਸਾਨ ਮੇਲਿਆਂ ਤੇ ਸਮਾਂ ਲੈ ਕੇ ਸੁਸਾਇਟੀ ਦਾ ਪ੍ਰੋਗਰਾਮ ਦਿੱਤਾ ਜਾਇਆ ਕਰੇਗਾ । ਕਿਸਾਨ ਦਿਵਸਾਂ, ਪ੍ਰੋ: ਮੋਹਨ ਸਿੰਘ ਮੇਲਾ ਅਤੇ ਹੋਰ ਸਭਿਆਚਾਰਕ ਸਮਾਗਮਾਂ ਸਮੇਂ ਸਟਾਲਾਂ ਤੇ ਪ੍ਰਦਰਸ਼ਨੀ ਆਦਿ ਲਾਈ ਜਾਇਆ ਕਰੇਗੀ ।

4) ਮਾਨਸਿਕ ਰੋਗੀਆਂ ਨੂੰ ਠੀਕ ਕਰਨ ਅਤੇ ਹਿਪਨੋਟਿਜਮ ਦੀ ਮੁਹਾਰਤ ਲਈ ਯੂਨਿਟ ਪੱਧਰ ਤੇ ਕੈਂਪ ਲਾਏ ਜਾਣਗੇ ।

5) ਹੁਣ ਜਦੋਂ ਕਿ ਮੈਗਜੀਨ ਦੇ ਰਜਿਸਟਰਡ ਹੋਣ ਦਾ ਕੰਮ ਲੱਗਭਗ ਪੂਰਾ ਹੋ ਗਿਆ ਹੈ ਇਸ ਨੂੰ ਡੀ. ਪੀ. ਆਈ. (ਸਕੂਲਜ) ਵਲੋਂ ਮਨਜੂਰ ਕਰਵਾਕੇ ਸਕੂਲਾਂ ਵਿਚ ਭੇਜਿਆ ਜਾਵੇਗਾ ਅਤੇ ਇਸ ਦੇ ਛਪਵਾਉਣ ਹਿਤ ਸਰਕਾਰੀ ਕਾਗਜ਼ ਦਾ ਕੋਟਾ ਮਨਜੂਰ ਕਰਵਾਇਆ ਜਾਵੇਗਾ ।

6) ਇਸ ਸਾਲ ਸੁਸਾਇਟੀ ਦੇ ਪ੍ਰਚਾਰ ਲਈ ਦੂਰਦਰਸ਼ਨ/ਰੇਡੀਓ ਨਾਲ ਸੰਪਰਕ ਲਗਭਗ ਯਕੀਨੀ ਬਣਾਇਆ ਜਾਵੇਗਾ

7) ਜਿਥੇ ਕੋਈ ਯੂਨਿਟ ਨਹੀਂ ਉਥੇ ਕਨਵੀਨਰ ਲਾ ਕੇ ਸੁਸਾਇਟੀ ਦੇ ਕੰਮ ਕਾਰ ਨੂੰ ਵਧਾਇਆ ਜਾਵੇਗਾ ।

8) ਕਿਤਾਬਾਂ ਅਤੇ ਮੈਗਜੀਨ ਦੇ ਮੈਟਰ ਨੂੰ ਹੋਰ ਰੋਚਕ ਬਨਾਉਣ ਲਈ ਉਪਰਾਲੇ ਕੀਤੇ ਜਾਣਗੇ ।

**ਇਜਲਾਸ ਦੀ ਸਮਾਪਤੀ ਹੇਠ ਲਿਖੇ ਮਤਿਆਂ ਨਾਲ ਪਾਸ ਹੋਈ :**

1) ਸੁਖਦੇਵ ਪ੍ਰੀਤ ਤੇ ਉਸਦੀ ਜੀਵਨ ਸਾਥਣ ਦੇ ਕਤਲ ਦੀ ਸਖਤ ਨਿਖੇਧੀ ਕਰਦੀ ਹੈ ।

2) ਸੁਸਾਇਟੀ ਸਰਕਾਰੀ ਤੇ ਗੈਰ ਸਰਕਾਰੀ ਤਸ਼ੱਦਦ ਦਾ ਸਖਤ ਵਿਰੋਧ ਕਰਦੀ ਹੈ ।

ਪੰਜਾਬ ਮਸਲੇ ਨੂੰ ਹੱਲ ਕਰਨ ਵਿਚ ਕੇਂਦਰ ਸਰਕਾਰ ਦੀ ਬੇਰੁਖੀ ਵਾਲੀ ਨੀਤੀ ਦੀ ਸਖਤ ਨਿਖੇਧੀ ਕਰਦੀ ਹੈ ।→

# ਸ਼ੰਕਾ-ਨਵਿਰਤੀ

? ਮਨੁੱਖ ਦੀ ਮੌਤ ਦੇ ਬਾਅਦ ਉਸ ਦੇ ਖੂਨ ਦਾ ਰੰਗ ਬਦਲ ਜਾਂਦਾ ਹੈ। ਕੀ ਮੌਤ ਤੋਂ ਇਕ ਪਲ ਪਹਿਲਾਂ ਤਕ ਖ਼ੂਨ ਲਾਲ ਰਹਿੰਦਾ ਹੈ। ਅਚਾਨਕ ਰੰਗ ਕਿਉਂ ਬਦਲ ਜਾਂਦਾ ਹੈ। ਭਾਵ ਖ਼ੂਨ 'ਚ ਕੀ ਜੀਵ ਰਸਾਇਣਕ ਤਬਦੀਲੀਆਂ ਆਉਂ-ਦੀਆਂ ਹਨ। ਹੀਮੋਗਲੋਬਨ ਦਾ ਕੀ ਹੁੰਦਾ ਹੈ ?

ਵੇਦ ਪ੍ਰਿਆ<br>
ਰਾਮਦੱਤਾ ਸਟਰੀਟ ਵਿਚਲਾ ਬਾਜ਼ਾਰ<br>
ਭਿਵਾਨੀ 125021

ਖ਼ੂਨ ਇਕ ਅਜਿਹਾ ਤਰਲ ਪਦਾਰਥ ਹੈ, ਜਿਸ ਵਿੱਚ ਤਿੰਨ ਤਰ੍ਹਾਂ ਦੇ ਜੀਵਿਤ ਕਣ ਹੁੰਦੇ ਹਨ। Red Blood Cell, White Blood Cell, Platelets। ਲਾਲ ਰਕਤ ਕਣਾਂ ਵਿੱਚ ਮੁੱਖ ਤੱਤ ਹੀਮੋਗਲੋਬਨ ਹੁੰਦਾ ਹੈ। ਜੋ ਫੇਫੜਿਆਂ ਵਿੱਚ ਆਕਸੀਜਨ ਨਾਲ ਮਿਲਕੇ ਆਕਸੀਹੀਮੋਗਲੋ-ਬਨ 'ਚ ਤਬਦੀਲ ਹੋ ਜਾਂਦਾ ਹੈ। ਇਹ ਕਿਰਿਆ ਖ਼ੂਨ ਨੂੰ, ਲਾਲ ਰੰਗ ਪ੍ਰਦਾਨ ਕਰਦੀ ਹੈ। ਆਕਸੀਹੀਮੋਗਲੋਬਨ ਸਰੀਰ ਦੇ ਅੰਗਾਂ ਨੂੰ ਆਕਸੀਜਨ ਮੁਹੱਈਆ ਕਰਦਾ ਹੈ ਅਤੇ ਮੋੜਵੇਂ ਰੂਪ 'ਚ ਸੰਬੰਧਤ ਅੰਗ ਵੱਲੋਂ ਛੱਡੀ ਗਈ ਕਾਰਬਨਡਾਇਅਕ-ਸਾਇਡ ਉਸੇ ਹੀਮੋਗਲੋਬਨ ਨੂੰ ਕਾਰਬਨਸੀਹੀਮੋਗਲੋਬਿਨ 'ਚ ਤਬਦੀਲ ਕਰ ਦਿੰਦੀ ਹੈ। ਜੋ ਖ਼ੂਨ ਦਾ ਰੰਗ ਲਾਲ ਨਹੀਂ ਰਹਿਣ ਦਿੰਦੀ। ਇਸ ਵਿੱਚ ਕਾਲਖ ਦੀ ਭਾਅ ਭਾਰੂ ਹੋ ਜਾਂਦੀ ਹੈ। ਇਸ ਨੂੰ ਅਸੀਂ ਗੰਦਾ ਖ਼ੂਨ ਕਹਿੰਦੇ ਹਾਂ। ਇਹ ਖ਼ੂਨ ਦਿਲ ਰਾਹੀਂ ਫੇਫੜਿਆਂ ਨੂੰ ਦੁਬਾਰਾ ਸਾਫ ਹੋਣ (ਆਕਸੀਹੀਮੋਗਲੋਬਨ ਬਣਨ) ਲਈ ਆਉਂਦਾ ਹੈ।

ਮੌਤ ਤੋਂ ਬਾਅਦ ਦਿਲ ਅਤੇ ਫੇਫੜਿਆਂ ਦੀ ਹਰਕਤ ਬੰਦ ਹੋਣ ਨਾਲ ਖ਼ੂਨ ਦਾ ਦੌਰਾ ਵੀ ਰੁਕ ਜਾਂਦਾ ਹੈ ਅਤੇ ਹ ਮੋਗਲੋਬਨ ਦਾ ਆਕਸੀਹੀਮੋਗਲੋਬਨ ਵਿੱਚ ਨਿਰੰਤਰ ਹੋ ਰਿਹਾ ਪਰੀਵਰਤਨ ਭੰਗ ਹੋ ਜਾਂਦਾ ਹੈ। ਅਤੇ ਖ਼ੂਨ ਦਾ ਰੰਗ ਮੌਤ ਬਾਅਦ ਬਦਲ ਜਾਂਦਾ ਹੈ।

ਖ਼ੂਨ ਵਿਚਲੇ ਹੀਮੋਗਲੋਬਨ ਵਿੱਚ ਹੀਮ (Heam) ਅਤੇ ਗਲੋਬਿਨ [Globin] ਨਾਂ ਦੇ ਤੱਤ ਹੁੰਦੇ ਹਨ। ਹੀਮ ਲੋਹੇ ਦੇ ਕਣਾਂ ਦਾ ਬਣਿਆ ਹੁੰਦਾ ਹੈ ਜੋ ਮੂਲਰੂਪ 'ਚ ਆਕ-ਸੀਜਨ ਨਾਲ ਜੁੜਕੇ ਰਸਾਇਣਕ ਕਿਰਿਆ ਕਰਦਾ ਹੈ। ਗਲੋਬਿਨ ਪ੍ਰੋਟੀਨ ਹੈ ਜੋ ਇਸ ਰਸਾਇਣਕ ਕਿਰਿਆ 'ਚ ਸਹਾਈ ਹੁੰਦਾ ਹੈ।

**ਚਿੱਟੇ ਰਕਤ ਸੈਲ :** ਸਰੀਰ ਦੇ ਵੱਖ ਵੱਖ ਤਰੀਕਿਆਂ ਨਾਲ ਰੋਗਾਂ ਨਾਲ ਟਾਕਰਾ ਕਰਨ ਲਈ ਹਥਿਆਰ ਹਨ। ਜੋ ਪੰਜ ਕਿਸਮ ਦੇ ਹਨ। Neutrophil Eorinophil, Barophil, Lymphocites ਅਤੇ Manocites

Plalelets - ਸੱਟ ਵੱਜਣ ਉਪਰੰਤ ਖ਼ੂਨ ਦੇ ਵਹਾਅ ਨੂੰ ਰੋਕਣ ਦਾ ਕੰਮ ਕਰਦੇ ਹਨ।

ਡਾ ਨਵਤੇਜ ਸਿੰਘ<br>
ਪੈਥੋਲੋਜੀ ਵਿਭਾਗ<br>
ਮੈਡੀਕਲ ਕਾਲਜ ਫ਼ਰੀਦਕੋਟ

? ਕਦੇ ਕਦਾਂਈ ਰਾਤ ਸੁਤਿਆਂ ਅਜਿਹਾ ਲਗਦਾ ਹੈ ਕਿ ਮੇਰਾ ਸਰੀਰ ਆਕੜ ਗਿਆ ਹੋਵੇ। ਅਜਿਹਾ ਨਾ ਕੇਵਲ ਮੇਰੇ ਨਾਲ ਹੁੰਦਾ ਹੈ ਸਗੋਂ ਮੇਰੀ ਵੱਡੀ ਭੈਣ, ਬੀ-ਜੀ, ਅਤੇ ਦਾਦੀ ਨਾਲ ਵੀ, ਜਦ ਤੱਕ ਕੋਈ ਜੋਰ ਦੀ ਆਵਾਜ਼ ਨਾ ਦੇਵੇ ਜਾਂ ਹਿਲਾਵੇ ਨਾਰਮਲ ਹਾਲਤ ਵਿੱਚ ਔਖਿਆਂ ਹੀ ਆਇਆ ਜਾਂਦ ਹੈ। ਇਸਦਾ ਕੀ ਕਾਰਨ ਹੈ ?

ਐਚ. ਕੇ. ਘੁੰਮਣ,<br>
ਘੁੰਮਣ-ਖੁਰਦ

---

→4) ਸੁਸਾਇਟੀ ਸਮਝਦੀ ਹੈ ਕਿ ਰਾਮ ਜਨਮ ਭੂਮੀ ਬਾਬਰੀ ਮਸਜਿਦ ਦਾ ਝਗੜਾ ਭਾਰਤ ਦੀਆਂ ਹਾਕਮ ਜਮਾਤਾਂ ਦੀ ਸੌੜੀ ਸਿਆਸਤ ਦਾ ਨਤੀਜਾ ਹੈ। ਸੁਸਾਇਟੀ ਮੰਗ ਕਰਦੀ ਹੈ ਕਿ ਕਿਸੇ ਵੀ ਧਰਮ ਅਸਥਾਨ ਦੀ 15 ਅਗਸਤ 1947 ਵਾਲੀ ਸਥਿਤੀ ਬਹਾਲ ਰੱਖੀ ਜਾਵੇ ਤੇ ਇਸੇ ਅਨੁਸਾਰ ਹੀ ਸਾਰੇ ਧਾਰਮਿਕ ਝਗੜੇ ਹੱਲ ਕੀਤੇ ਜਾਣ।

5) ਸਰਕਾਰੀ ਮੀਡੀਏ ਰਾਹੀਂ ਕੀਤਾ ਜਾਂਦਾ ਅੰਧ ਵਿਸ-ਵਾਸ਼ੀ ਤੇ ਵਹਿਮਾਂ ਭਰਮਾਂ 'ਚ ਗੜੁੱਚ ਪ੍ਰਚਾਰ ਬੰਦ ਹੋਣਾ ਚਾਹੀਦਾ ਹੈ ਤੇ ਇਸਦੀ ਥਾਂ ਵਿਗਿਆਨਕ ਪ੍ਰੋਗਰਾਮਾਂ ਨੂੰ ਪਹਿਲ ਦਿੱਤੀ ਜਾਣੀ ਚਾਹੀਦੀ ਹੈ।

6) ਸਰਕਾਰੀ ਕਾਗਜਾਂ 'ਚੋਂ ਜਾਤਪਾਤ ਤੇ ਧਰਮ ਦਾ ਖਾਨਾ ਖਤਮ ਹੋਣਾ ਚਾਹੀਦਾ ਹੈ।

7) ਵਿਦਿਅਕ ਪਾਠਕ੍ਰਮ 'ਚੋਂ ਗੈਰ ਵਿਗਿਆਨਕ ਮੈਟਰ ਕੱਢ ਕੇ ਉਸਾਰੂ ਤੇ ਵਿਗਿਆਨਕ ਮੈਟਰ ਦਿੱਤਾ ਜਾਣਾ ਚਾਹੀਦਾ ਹੈ। ★



# ਜੱਗ ਅਤੇ ਅੰਧ ਵਿਸਵਾਸ਼

ਮਾ: ਮੁਕੰਦ ਸਿੰਘ ਫੱਤਾਬਾਲੂ

ਜੱਗ, ਅੰਧ ਵਿਸਵਾਸ਼ ਦੇਖਣ ਤੇ ਪੜਣ ਨੂੰ ਦੋ ਸ਼ਬਦ ਹੀ ਹਨ ਪ੍ਰੰਤੂ ਇਨਾਂ ਦੋ ਲਫਜਾਂ ਵਿਚ ਮਨੁੱਖ ਦੀ ਮੁਢਲੀ ਹੋਂਦ ਤੋਂ ਲੈ ਕੇ ਅੱਜ ਤੱਕ ਦਾ ਸਾਰਾ ਇਤਿਹਾਸ ਮਿਥਹਾਸ ਸਭਿਅਤਾ ਹੀ ਸਮਾਈ ਹੋਈ ਹੈ।

ਮਨੁੱਖ ਦੀ ਹੋਂਦ ਜਾਂ ਉਸਦਾ ਦੂਸਰੇ ਪਸ਼ੂਆਂ ਤੋਂ ਦਿਮਾਗੀ ਤੌਰ ਤੇ ਵਧ ਵਿਕਸਤ ਹੋਣਾ ਤੇ ਦੁੱਖ-ਸੁੱਖ, ਗਰਮੀ-ਸਰਦੀ, ਕੁਦਰਤੀ ਵਰਤਾਰੇ ਮੀਂਹ ਗੜੇ ਬਿਜਲੀ ਦਾ ਲਿਸ਼-ਕਣਾ ਤੇ ਕਈ ਵਾਰ ਮਨੁੱਖ ਨੂੰ ਮਾਰ ਦੇਣਾ, ਭੂਚਾਲ ਬਿਮਾਰੀ ਜਾਂ ਮੌਤ ਵਰਗੇ ਕੁਦਰਤੀ ਵਰਤਾਰਿਆਂ ਦੀ ਸਹੀ ਜਾਂ ਵਿਗਿ-ਆਨਕ ਸਮਝ ਨਾ ਹੋਣ ਕਾਰਨ ਆਪਣੀ ਮਜਬੂਰੀ ਜਾਂ ਡਰ ਅਤੇ ਅਗਿਆਨਤਾ ਵਸ ਹੀ ਦੇਵੀ ਦੇਵਤੇ ਜਾਂ ਅਲੌਕਿਕ ਸ਼ਕਤੀਆਂ ਨੂੰ ਮਿਥਕੇ ਉਨਾਂ ਦੀ ਕਈ ਢੰਗਾਂ ਨਾਲ ਪੂਜਾ ਉਸਤਤੀ, ਬਲੀ ਭੇਟਾ ਆਦਿ ਰਾਹੀਂ ਗੈਬੀ ਸ਼ਕਤੀਆਂ ਨੂੰ ਖੁਸ਼ ਕਰਨ ਲੱਗਾ। ਆਪਣੀ ਲੋੜ ਪੂਰਤੀ ਦੀ ਸਭ ਤੋਂ ਪਿਆਰੀ ਜਾਂ ਕੀਮਤੀ ਚੀਜ ਨੂੰ ਇਨਾਂ ਨੂੰ ਭੇਟ ਕਰਨ ਲੱਗਾ। ਇਸ ਕ੍ਰਿਆ ਤੋਂ ਹੀ ਧਰਮ ਵਾਂਗ ਜੱਗ ਦੀ ਪ੍ਰਥਾ ਚਾਲੂ ਹੋਈ। ਜੱਗ ਵੀ ਮਜਹਬ ਵਾਂਗ ਮਨੁੱਖ ਦੀ ਅਗਿਆਨਤਾ ਜਾਂ ਡਰ ਵਿਚੋਂ ਪੈਦਾ ਹੋਈ ਵਸਤ ਹੈ।

ਪਹਿਲ ਪਹਿਲ ਇਹ ਪ੍ਰਥਾ ਸਾਦੀ ਤੇ ਸਰਲ ਸੀ ਮਨੁੱਖ ਆਪਣੀ ਨਿੱਤ ਵਰਤੋਂ ਦੀਆਂ ਚੀਜਾਂ ਦਾ ਕੁਝ ਹਿੱਸਾ ਭੇਟ ਕਰ ਦਿੰਦਾ। ਸਮੇਂ ਦੇ ਗੇੜ ਨਾਲ ਜਾਂ ਸਭ ਤੋਂ ਪਹਿਲਾਂ ਸਾਡੇ ਦੇਸ਼ ਵਿਚ ਰਿੱਗ ਵੇਦ ਜੋ ਦੁਨੀਆਂ ਦੀ ਸਭ ਤੋਂ ਪੁਰਾਣੀ ਕਿਤਾਬ ਹੈ ਵਿਚ ਜੱਗਾਂ ਦਾ ਤੇ ਦੇਵਤਿਆਂ ਦਾ ਵਰਨਣ ਹੈ। ਖਾਸ ਕਰ ਇੰਦਰ ਦੇਵਤਾ ਦਾ ਜੋ ਬਾਰਸ਼ ਦਾ ਦੇਵਤਾ ਹੈ। ਜੱਗਾਂ ਦੀ ਵਿਧੀ ਵਿਧਾਨ ਦਰਜ ਹੈ।

ਰਿੱਗ ਵੇਦ ਵਿਚ ਸਭ ਤੋਂ ਪਹਿਲਾਂ 33 ਦੇਵਤੇ, ਫਿਰ 333 ਇਸ ਪਿੱਛੋਂ 3333 ਦੇਵਤਿਆਂ ਦਾ ਵਰਨਣ ਹੈ। ਇਸ ਤੋਂ ਅਗਾਂਹ ਤੇ 33 ਕਰੋੜ ਦੇਵਤੇ ਕੱਚੀ ਲੱਸੀ ਵਾਂਗ ਵਧਣ ਲੱਗੇ ਜਿਹੜੇ ਕਿ ਕਿਸੇ ਨਾ ਕਿਸੇ ਰੂਪ ਵਿਚ ਅੱਜ ਵੀ ਪ੍ਰਗਟ ਹੋ ਰਹੇ ਹਨ ਤੇ ਆਪਣੀ ਹੋਂਦ ਰਾਹੀਂ ਅੰਧ-ਵਿਸਵਾਸ਼ ਫੈਲਾ ਰਹੇ ਹਨ। ਰਿੱਗ ਵੇਦ, ਸਾਮ ਯੁਜਰ ਅਤੇ ਅਰਥ ਵੇਦਾਂ ਵਿਚ ਜੱਗਾਂ ਦੀਆਂ ਕਿਸਮਾਂ ਜਿਵੇਂ ਅਸਵਮੇਧ ਜੱਗ, ਗੋਮੇਧ ਜੱਗ, ਨਰ ਮੇਧ ਜੱਗ ਜਾਂ ਸਭ ਤੋਂ ਵੱਡਾ ਜੱਗ ਸਰਵਜਿਤ ਜਿਹੜਾ ਰਾਜਾ ਆਪਣਾ ਸਾਰਾ ਰਾਜ ਤੇ ਧਨ ਦੌਲਤ ਰਾਨੀਆਂ ਤਕ ਨੂੰ ਵੀ ਪੁੰਨ ਦਾਨ ਕਰ ਦੇਵੇ। ਇਸ ਸਰਵਜਿਤ ਜੱਗ ਲਈ ਰਾਜਾ ਦਲੀਪ ਦਾ ਨਾਂ ਚਰਚਿਤ ਹੈ। ਅਰਥਵੇਦ ਵਿਚ ਜਾਦੂ-ਟੂਣੇ, ਜੰਤਰ-ਮੰਤਰ, ਧਾਗੇ ਤਵੀਤਾਂ ਉਪਰ ਜਾਂ ਬਲੀ ਦੇਣ ਵਰਗੀਆਂ ਕੁਲੈਹਣੀਆਂ ਕੁਰੀਤੀਆਂ ਵੱਡੇ ਪੈਮਾਨੇ ਤੇ ਹੋਣ ਲੱਗ ਪਈਆਂ। ਸੋ, ਮਿਥਹਾਸਕ ਅਤੇ ਇਤਿਹਾਸਕ

---

ਮਨੁੱਖ ਦੀ ਸਰੀਰਕ ਬਣਤਰ ਇਹੋ ਜਿਹੀ ਕਿਸਮ ਦੀ ਹੈ ਕਿ ਇਹ ਬਾਹਰੀ ਅਤੇ ਅੰਦਰੂਨੀ ਵਾਪਰਦੇ ਵਰਤਾਰਿਆਂ ਸਿੱਧਾ ਤੇ ਅਸਿੱਧਾ ਦੋਵੇਂ ਪ੍ਰਭਾਵ ਕਬੂਲਦਾ ਹੈ। ਮਨੁੱਖੀ ਮਨ ਗਿਆਨ ਇੰਦਰੀਆਂ ਤੋਂ ਪ੍ਰਾਪਤ ਸੰਕੇਤਾਂ ਦੇ ਅਧਾਰ ਤੇ ਆਪ-ਣੀ ਕਾਰਜਸ਼ੀਲਤਾ ਕਰਦਾ ਹੈ। ਖੁਸ਼ੀ ਦੇ ਪਲਾਂ ਸਮੇਂ ਕਬੂਲੇ ਪ੍ਰਭਾਵ ਸਮੁੱਚੇ ਸਰੀਰ ਵਿੱਚ ਅਨੰਦ ਦੀਆਂ ਤਰੰਗਾਂ ਦਾ ਸੰਚਾਰ ਕਰਦੇ ਹਨ ਅਤੇ ਸਮੁੱਚਾ ਸਰੀਰ ਰੀਲੈਕਸ ਕਰਨ ਵਿਚ ਮਦਦ ਕਰਦੇ ਹਨ। ਪਰੰਤੂ ਜਦ ਕਈ ਵਾਰ ਬਾਹਰੀ ਜਾਂ ਅੰਦਰੂਨੀ ਮਾਨਸਿਕ ਪ੍ਰਕਿਰਿਆਵਾਂ ਦਬਾਅ ਵਾਲੇ ਅਸਰ ਕਬੂਲਦੀਆਂ ਹਨ, ਜਾਂ ਅਜਿਹੀ ਸਥਿਤੀ ਬਣ ਜਾਂਦੀ ਹੈ ਕਿ ਅੱਗੇ ਕੋਈ ਅਜਿਹਾ ਇਮਤਿਹਾਨ, ਟੈਸਟ ਜਾਂ ਸੰਕਟ ਪੈਦਾ ਹੋ ਜਾਂਦਾ ਹੈ ਜਿਸ ਦੇ ਹੱਲ ਲਈ ਕਾਫੀ ਯਤਨਾਂ ਦੀ ਲੋੜ ਹੋਵੇ ਤਾਂ ਅਕਸਰ ਸੁਤਿਆਂ ਸਰੀਰ ਦੇ ਆਕੜਨ ਵਰਗੀਆਂ ਹਾਲਤਾਂ ਬਣ ਸਕਦੀਆਂ ਹਨ। ਇਹ ਕਿਸੇ ਅਜਿਹੀ ਟਕਰਾ ਜਾਂ ਸੰਕਟ ਭਰੀ ਹਾਲਤ ਸਮੇਂ ਹੀ ਵਾਪਰਦਾ ਹੈ। ਜਦ ਇਹ ਸਥਿਤੀ ਟਲ ਜਾਵੇਗੀ ਜਾਂ ਅਸੀਂ ਇਸ ਤੋਂ ਬਚ ਨਿਕਲਣ ਲਈ ਕੋਈ ਯੋਗ ਸਮਝ ਬਣਾ ਲਵਾਂਗੇ ਤਾਂ ਇਸ ਤਰਾਂ ਦਾ ਵਾਪਰਨਾ ਹੱਟ ਜਾਵੇਗਾ। ਇੱਕ ਯੂਨੀਵਰਸਿਟੀ ਵਿਚ ਪੜ੍ਹਦੇ ਵਿਦਿਆਰਥੀ ਨਾਲ ਅਕਸਰ ਅਜਿਹਾ ਵਾਪਰਦਾ ਦੇਖਿਆ ਗਿਆ ਕਿ ਜਦ ਉਸਦੇ ਸਲਾਨਾ ਟੈਸਟ ਹੁੰਦੇ ਤਾਂ ਉਸ ਤੇ ਪਏ ਦਬਾਅ ਕਾਰਨ, ਵਧੇਰੇ ਨੰਬਰ ਪ੍ਰਾਪਤ ਕਰਨ ਦੀ ਲਾਲਸਾ ਉਸਦਾ ਸਰੀਰ ਸੁਤਿਆਂ ਆਕੜ ਜਾਂਦਾ ਉਸਦਾ ਸਾਥੀ ਰੂਮ-ਮੇਟਾਂ ਨੂੰ ਕਿਹਾ ਹੋਇਆ ਸੀ ਕਿ ਜਦ ਮੇਰੇ ਨਾਲ ਅਜਿਹਾ ਵਾਪਰੇ ਤਾਂ ਆਪ ਮੈਨੂੰ ਤੁਰੰਤ ਹਿਲਾ ਦੇਣਾ, ਪਰ ਜਦ ਟੈਸਟ ਲੰਘ ਜਾਇਆ ਕਰਨ ਤਾਂ ਅਜਿਹਾ ਵਾਪਰਨੋਂ ਪੂਰੀ ਤਰਾਂ ਹਟ ਜਾਂਦਾ। ਸੋ ਅਜਿਹਾ ਮਿਥੇ ਟੀਚੇ ਨੂੰ ਪੂਰਾ ਕਰਨ ਦੀ ਚਿੰਤਾ, ਜਾਂ ਕਿਸ ਅਚਾਨਕ ਤੁਰੰਤ ਹੱਲ ਨਾ ਹੋ ਸਕਣ ਵਾਲੇ ਸੰਕਟ ਸਮੇਂ ਵਾਪਰਦਾ ਹੈ। ਅਜਿਹੀ ਹਾਲਤ ਪ੍ਰਤੀ ਠੀਕ ਸਮਝ ਅਪਨਾਕੇ ਅਜਿਹੇ ਵਰਤਾਰੇ ਨੂੰ ਹਟਾਇਆ ਜਾ ਸਕਦਾ ਹੈ। ★

ਧਾਰਮਿਕ ਗਰੰਥ. ਸਾਸ਼ਤਰ ਵੇਦ ਪੁਰਾਣ, ਉਪਨਿਸ਼ਦ, ਸਿਮਰਤੀਆਂ, ਮਹਾਂ ਭਾਰਤ, ਰਮਾਇਣ, ਗੀਤਾ ਆਦਿ ਸਾਸ਼ਤਰ ਜੱਗਾਂ ਦੇ ਵਿਧੀ-ਵਿਧਾਨ ਨਾਲ ਭਰੇ ਪਏ ਹਨ। ਜੋ ਵੀ ਅੰਧ ਵਿਸਵਾਸ਼ ਗਲਤ ਰਸਮੋ ਰਿਵਾਜ ਕੁਰੀਤੀਆਂ ਭੂਤ ਕਾਲ ਜਾਂ ਵਰਤਮਾਨ ਵਿਚ ਹਨ ਇਹ ਜੱਗ ਦੀ ਪ੍ਰਥਾ ਨਾਲ ਹੀ ਕਿਸੇ ਨਾ ਕਿਸੇ ਰੂਪ ਵਿਚ ਸਬੰਧਤ ਹਨ। ਜੱਗ+ਉਤਪਤੀ+ਬਲੀ ਦੇਣ+ਟੂਣਾ-ਟਾਮਣ, ਜੰਤਰ-ਮੰਤਰ+ਸਰਾਧ ਸਤੀ ਹੋਣਾ ਵਰ, ਸਰਾਪ, ਨਰਕ-ਸੁਰਗ, ਕਿਸਮਤਵਾਦ ਆਦਿ ਇਕ ਦੂਜੇ ਦੇ ਪੂਰਕ ਹਨ। ਇਨਾਂ ਦਾ ਚੋਲੀ ਦਾਮਨ ਦਾ ਸਬੰਧ ਹੈ।

ਜੱਗ ਦਾ ਮੁਢਲਾ ਰੂਪ ਜਦੋਂ ਮਨੁੱਖ ਨੇ ਅੱਗ ਬਾਲਣੀ 4 ਲੱਖ ਸਾਲ ਪਹਿਲਾਂ ਸਿੱਖ ਲਈ ਤੇ ਸਮੂਹਕ ਤੌਰ ਤੇ ਸ਼ਿਕਾਰ ਮਾਰਨ ਲਈ ਹਥਿਆਰ ਬਣਾ ਲਏ, ਪਸ਼ੂ ਪਾਲਣ ਅਤੇ 10 ਹਜ਼ਾਰ ਸਾਲ ਪਹਿਲਾਂ ਖੇਤੀ ਕਰਨੀ ਸਿੱਖ ਲਈ ਤਾਂ ਸਮੂਹਕ ਤੌਰ ਤੇ ਜੱਗ ਕਰਨੇ ਸ਼ੁਰੂ ਕਰ ਦਿੱਤੇ। ਪਹਿਲੇ ਪਹਿਲ ਕਬੀਲੇ ਦਾ ਸਿਆਣਾ ਬੰਦਾ ਇਹ ਰਸਮ ਅਦਾ ਕਰਦਾ ਤੇ ਆਪਣੀਆਂ ਸਭ ਤੋਂ ਪਿਆਰੀਆਂ ਵਸਤੂਆਂ, ਅਗਨੀ ਦੇਵਤਾ, ਸੂਰਜ, ਚੰਦ ਅਤੇ ਮੀਂਹ ਦਾ ਦੇਵਤਾ ਇੰਦਰ ਆਦਿ ਨੂੰ ਭੇਟਾ ਕਰਨ ਲੱਗਾ ਤੇ ਉਨਾਂ ਦੇਵੀ ਦੇਵਤਿਆ ਤੋਂ ਆਪਣੇ ਆਪ ਨੂੰ ਜ਼ਿੰਦਾ ਰੱਖਣ ਲਈ ਕੀਤੀ ਜਦੋ ਜਹਿਦ ਵਿਚ ਜਿਹੜੀਆਂ ਸ਼ਕਤੀਆ ਸਹਾਇਕ ਹੁੰਦੀਆਂ ਜਾ ਰੋਜ਼ਾਨਾ ਜੀਵਨ ਵਿਚ ਵਿਘਨ ਪਾਉਂਦੀਆਂ ਸਨ ਸਾਰੀਆ ਹੀ ਅਲੌਕਿਕ ਸ਼ਕਤੀਆਂ ਮੰਨ ਲਈਆਂ। ਇਨ੍ਹਾਂ ਨੂੰ ਕਈ ਢੰਗਾਂ ਨਾਲ ਪੂਜਣਾ ਸ਼ੁਰੂ ਕਰ ਦਿੱਤਾ ਤੇ ਬਲੀ, ਭੇਟਾ, ਟੂਣੇ-ਟਾਮਣ, ਤਾਗੇ-ਤਬੀਤ ਜਾਂ ਸ਼ਰਾਧ ਵਗੈਰਾ ਆਦਿ।

ਜੱਗਾਂ ਦਾ ਵਿਕਸਤ ਰੂਪ ਸਾਡੇ ਦੇਸ ਵਿਚ ਆਰੀਆਂ ਦੇ ਆਉਣ ਤੇ ਵੇਦਾਂ ਦੀ ਰਚਨਾ ਨਾਲ ਹੁੰਦਾ ਹੈ।

## ਜੱਗ ਕੀ ਹੈ? ਕਿਉਂ ਅਤੇ ਕਿਵੇਂ ਕੀਤੇ ਜਾਂਦੇ ਹਨ?

ਸਮੂਹਕ ਜਾਂ ਵਿਅਕਤੀਗਤ ਤੌਰ ਤੇ ਆਪਣੀਆਂ ਹਰ ਤਰਾਂ ਦੀਆਂ ਕਾਮਨਾਵਾਂ ਪੂਰੀਆਂ ਕਰਨ ਲਈ ਜਾਂ ਪੂਰੀਆਂ ਹੋਣ ਤੇ ਅੰਧ-ਵਿਸਵਾਸ਼ੀ ਲੋਕਾਂ ਵਲੋਂ ਅਲੌਕਿਕ ਸ਼ਕਤੀਆਂ ਨੂੰ ਭੇਟਾ ਜਾਂ ਅਰਪਣ ਕੀਤੀ ਸਮੱਗਰੀ ਜਿਹੜੇ ਕਿ ਘੋੜੇ. ਗਊਆਂ, ਇਨਸਾਨ, ਸ਼ਰਾਬ, ਦੁੱਧ, ਘਿਉ, ਤੇ ਅਨੇਕਾਂ ਪ੍ਰਕਾਰ ਦੀਆਂ ਵਸਤੂਆਂ ਹੁੰਦੀਆਂ ਹਨ। ਇਸ ਨੂੰ ਪ੍ਰੋਹਿਤ ਜਿਹੜਾ ਬ੍ਰਾਹਮਣ ਹੀ ਹੁੰਦਾ ਸੀ ਅਦਾ ਕਰਦਾ ਸੀ ਤੇ ਕਰਦਾ ਹੈ। ਇਸ ਪ੍ਰਥਾ ਨੂੰ ਜੱਗ ਆਖਦੇ ਹਨ।

ਮਨੂੰ ਨੇ ਜੱਗਾਂ ਦੇ ਅਜਿਹੇ ਵਿਧੀ-ਵਿਧਾਨ ਤਹਿ ਕੀਤੇ ਤੇ ਲੋਕਾਈ ਨੂੰ ਚਾਰ ਵਰਗਾਂ ਵਿਚ ਪੱਕੇ ਤੌਰ ਤੇ ਵੰਡਕੇ ਬ੍ਰਾਹਮਣ ਨੂੰ ਹੀ ਜੱਗ ਦੀ ਰਸਮ ਪਰੋਹਿਤ ਰੂਪ ਵਿਚ ਅਦਾ ਕਰਨਦੇ ਪੂਰੇ ਅਖਤਿਆਰ ਦੇ ਦਿੱਤੇ।

ਮਨੂੰ ਨੇ ਮਨੂੰ ਸਿਮਰਤੀ ਵਿਚ ਪਿਤਰਾਂ ਨੂੰ ਜੱਗ ਕਰਨ ਦੇ ਪੰਜ ਵਿਧਾਨ ਕਹੇ ਹਨ ਜਿਨਾਂ ਵਿਚੋਂ ਇਕ ਸ਼ਰਾਧ ਕਰਨਾ ਵੀ ਹੈ। ਇਹ ਸਰਾਧਾਂ ਦੀ ਪ੍ਰਥਾ ਅੱਜ ਦੇ ਯੁੱਗ ਵਿਚ ਪ੍ਰਚੱਲਤ ਹੈ ਤੇ ਅੰਧ ਵਿਸਵਾਸ਼ ਫੈਲਾ ਰਹੀ ਹੈ ;।

ਜੱਗ ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਥੋਕ ਪੱਧਰ ਤੇ ਅੰਧ ਵਿਸ਼ਵਾਸ਼ ਫੈਲਾ ਰਹੇ ਹਨ। ਇਹ ਇਕ ਸਮੂਹਕ ਕਿਰਿਆ ਹੈ ਜਿਹੜੀ ਬਾਰਸ਼ ਨਾ ਹੋਣ ਤੇ ਮੀਂਹ ਲਈ, ਪੁੱਤਰ ਪ੍ਰਾਪਤੀ ਜਾਂ ਰੋਜ਼ਾਨਾ ਜੀਵਨ ਨਾਲ ਸਬੰਧਤ ਮਸਲਿਆਂ ਨੂੰ ਹੱਲ ਕਰਨ ਲਈ ਹਰ ਰੋਜ ਹਰ ਜਗਾ ਕਿਸੇ ਨਾ ਕਿਸੇ ਰੂਪ ਵਿਚ ਹੋ ਰਹੇ ਹਨ। ਇਕ ਪ੍ਰੋਹਤ ਵਲੋਂ ਕਈ ਬ੍ਰਾਹਮਣਾ ਵਲੋਂ ਅਨੇਕ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ। ਅੱਗ ਬਾਲਕੇ ਘਿਉ, ਦੁੱਧ, ਖੰਡ, ਖੋਪਾ ਜਾਂ ਪਤਾ ਨਹੀਂ ਹੋਰ ਕਿਨਾ ਕੁਝ ਅਗਨੀ ਭੇਟ ਕੀਤਾ ਜਾਂਦਾ ਹੈ। ਪੰਡਤ ਨਾਲੋ ਨਾਲ ਮੰਤਰ ਜਾਂ ਸ਼ਲੋਕ ਪੜਦੇ ਹਨ ਜੋ ਆਮ ਤੌਰ ਤੇ ਸੰਸਕ੍ਰਿਤ ਵਿਦ ਹੁੰਦੇ ਹਨ। ਇਨਾਂ ਦੀ ਵੰਨਗੀ ਅਸੀਂ ਇੰਦਰਾ ਗਾਂਧੀ ਜਾਂ ਰਾਜੀਵ ਦ ਮਰਨ ਤੇ ਪ੍ਰੋਹਤਾਂ ਵਲੋਂ ਕਰੀਆਂ ਰਸਮਾਂ ਤੇ ਕਿਰਿਆ ਕ੍ਰਮ ਵਿਚੋਂ ਰੇਡੀਓ, ਟੈਲੀਵੀਜਨ ਜਾਂ ਅਖਬਾਰਾਂ ਰਾਹੀਂ ਦੇਖ ਚੁੱਕੇ ਹਾਂ!

ਜੱਗ ਰਾਹੀਂ ਅਰਪਣ ਕੀਤੀ ਸ਼ੈ ਭਾਵੇਂ ਕੁਝ ਵੀ ਹੋਵੇ ਪਹਿਲਾਂ ਹੀ ਤਿਆਰ ਹੁੰਦੀ ਹੈ। ਅੱਜ ਦੇ ਸਮੇਂ ਵਿਚ ਵੀ ਬਾਬੇ, ਚੇਲੇ ਚੇਲੀਆਂ, ਮੁਰਗੇ ਮੁਰਗੀਆਂ, ਭੇਡਾਂ ਬੱਕਰੀਆਂ, ਮਨੁੱਖ ਆਦਿ ਦੀਆਂ ਬਲੀਆਂ ਨੂੰ ਅੱਜ ਵੀ ਪ੍ਰਚਲਤ ਰੱਖ ਰਹੇ ਹਨ।

ਗੱਲ ਕੀ ਜਿਹੜੇ ਵੀ ਅੰਧ ਵਿਸਵਾਸ਼ ਭੂਤ ਕਾਲ ਜਾਂ ਵਰਤਮਾਨ ਵਿਚ ਚੱਲ ਰਹੇ ਹਨ। ਇਹ ਸਭ ਦੇ ਸਭ ਜੱਗ ਨਾਲ ਹੀ ਸਬੰਧਤ ਹਨ, ਜੱਗ ਬਲੀ, ਉਸਤਤੀ. ਜੰਤਰ-ਮੰਤਰ ਧਾਗੇ-ਤਵੀਤ, ਸਰਾਧ, ਰੂਹਾਂ, ਨਰਕ ਸੁਰਗ, ਕਿਸਮਤਵਾਦ, ਜੋਤਿਸ਼. ਸਤੀ ਪ੍ਰਥਾ ਆਦਿ ਸਭ ਕੁਝ ਕਿਸੇ ਨਾ ਕਿਸੇ ਰੂਪ ਵਿਚ ਜੱਗ ਨਾਲ ਸਬੰਧਤ ਹਨ। ਇਹ ਸਾਰੇ ਅੰਧ ਵਿਸਵਾਸ਼ ਇਕ ਦੂਜੇ ਦੇ ਪੂਰਕ ਹਨ। ਇਹ ਸਾਰੇ ਵਰਤਾਰੇ ਮਨੁੱਖ ਦੀ ਅਗਿਆਨਤਾ ਜਾਂ ਡਰ ਵਿਚੋਂ ਪੈਦਾ ਹੋਏ ਅੰਧ-ਵਿਸਵਾਸ਼ ਹਨ। ਇਨਾਂ ਨੇ ਮਨੁੱਖ ਦੀ ਮੁੱਢ ਤੋਂ ਹੀ ਸਮਾਜੀ ਤਰੱਕੀ ਨੂੰ ਜਾਂ ਕੁਦਰਤ ਨੂੰ ਆਪਣੇ ਅਸਲੀ ਰੂਪ ਵਿਚ ਜਾਨਣ ਦੀ ਬਜਾਏ





ਮਨੁੱਖ ਨੂੰ ਉਲਟ ਪਾਸੇ ਲਾ ਕੇ ਅੰਧ ਵਿਸਵਾਸ਼ੀ ਬਣਾ ਧਰਿਆ ਤੇ ਬਣਾ ਰਿਹਾ ਹੈ। ਸਾਡਾ ਦੇਸ਼ ਇਨਾਂ ਗਲਤ ਰਸਮਾਂ ਰਵਾਜਾਂ ਕਰਕੇ, ਵਰਣਾਂ ਦੀ ਵੰਡ ਕਰਕੇ, ਜਾਤ ਪਾਤ ਛੂਆ ਛਾਤ ਕਰਕੇ ਦੋ ਹਜਾਰ ਸਾਲ ਗੁਲਾਮ ਰਿਹਾ ਤੇ ਅੱਜ ਵੀ, ਹਰ ਪਹਿਲੂ ਤੇ ਸਾਰੀ ਦੁਨੀਆ ਨਾਲੋਂ ਪਛੜ ਗਿਆ ਹੈ। ਜਦੋਂ ਤੱਕ ਮਨੁੱਖ ਇਨਾਂ ਧਰਮ ਭੀਰੂਆਂ ਦੇ ਚਲਾਕ ਤੇ ਅੰਧ ਵਿਸਵਾਸ਼ ਲੁੱਟ-ਚੋਘ ਵਾਲੇ ਵਤੀਰੇ ਨੂੰ ਨਹੀਂ ਜਾਣ ਜਾਂਦਾ ਸਾਡਾ ਸਮਾਜ ਵਿਗਿਆਨਕ ਪੱਖੋਂ ਤਰੱਕੀ ਨਹੀਂ ਕਰ ਸਕਦਾ ਇਨਾਂ ਰੂੜੀਵਾਦੀ ਤੇ ਪਿਛਾਂਹ ਖਿੱਚੂ ਸੋਚ ਨੂੰ ਭਾਂਜ ਨਹੀਂ ਦੇ ਸਕਦਾ।

ਜੱਗ ਕਰਨ ਦੀ ਵਿਧੀ ਨੂੰ ਅਸੀਂ ਇਕ ਸਰਲ ਉਦਾਹਰਣ ਨਾਲ ਸਮਝਾ ਸਕਦੇ ਹਾਂ ਕਿ ਇਹ ਪ੍ਰੋਹਤ ਵਲੋਂ ਅਜਿਹੀ ਹੀ ਕਿਰਿਆ ਹੁੰਦੀ ਹੈ ਜਿਵੇਂ ਇਕ ਔਰਤ ਰਸੋਈ ਵਿਚ ਭੋਜਨ ਤਿਆਰ ਕਰੀ ਜਾਵੇ ਤੇ ਬੱਚਿਆਂ ਨੂੰ ਮਿੱਠੀਆਂ ਮਿੱਠੀਆਂ ਗੱਲਾਂ ਨਾਲ ਪ੍ਰਚਾਈ ਜਾਵੇ।

ਸਾਡੇ ਦੇਸ਼ ਭਾਰਤ ਵਿਚ ਜਦੋਂ ਕਿ ਬ੍ਰਾਹਮਣਾਂ ਵਲੋਂ ਆਮ ਆਦਮੀ ਨੂੰ ਲੁੱਟਣ ਦਾ ਸਾਧਨ ਬਣਾ ਦਿੱਤਾ ਤੇ ਹੋਰ ਪੜਨ-ਲਿਖਣ ਤੇ ਹਰ ਤਰਾਂ ਦੀਆਂ ਸਮਾਜਿਕ ਬੰਦਸ਼ਾਂ ਵਿਚ ਜਕੜ ਦਿੱਤਾ ਤਾਂ ਬੁੱਧ ਮੱਤ ਬ੍ਰਾਹਮਣਵਾਦ ਤੋਂ ਲੋਕਾਂ ਨੂੰ ਮੁਕਤ ਕਰਨ ਲਈ ਅਗਾਹ ਆਇਆ। ਬ੍ਰਾਹਮਣ ਮੱਤ ਦੀਆਂ ਦੂਸਰੀਆਂ ਕੁਰੀਤੀਆਂ ਵਾਂਗ ਜੱਗ ਕਰਨ ਦੀ ਭੈੜੀ ਰਸਮ ਵੀ ਖਤਮ ਕੀਤੀ। ਸਮਾ ਪਾਕੇ ਭਿਕਸ਼ੂ ਜਾਂ ਬੋਧੀ ਵੀ ਅੰਧ ਵਿਸਵਾਸ਼ ਵਿਚ ਗ੍ਰਸੇ ਗਏ ਤੇ ਮਹਾਤਮਾ ਬੁੱਧ ਜਿਹੜਾ ਰੱਬ ਦੀ ਹੋਂਦ ਤੋਂ ਹੀ ਮੁਨਕਰ ਸੀ ਨੂੰ ਰੱਬ ਮੰਨ ਬੈਠੇ। ਸ਼ੰਕਰਾਚਾਰੀਆ ਨੇ ਫਿਰ ਹਿੰਦੂ ਮੱਤ ਜਾਂ ਬ੍ਰਾਹਮਣਵਾਦ ਪ੍ਰਫੁੱਲਤ ਕੀਤਾ ਤੇ ਜੱਗ ਫਿਰ ਚਾਲੂ ਹੋ ਗਏ ਤੇ ਇਸ ਦੀਆਂ ਹੋਰ ਰਸਮਾਂ ਵੀ ਨਾਲ ਸ਼ੁਰੂ ਹੋ ਗਈਆਂ।

ਸ਼ੰਕਰਾਚਾਰੀਆ ਨੇ ਵੇਦਾਂ, ਉਪਨਿਸ਼ਦਾਂ ਜਾਂ ਮਨੂੰ ਸਿਮਰਤੀ ਨੂੰ ਨਵੇਂ ਢੰਗ ਨਾਲ ਥੋਕ ਰੂਪ ਵਿਚ ਪ੍ਰਚਾਰਿਆ। ਇਹ ਅੱਜ ਕੱਲ ਵੀ ਦਲਿਤਾਂ ਜਾਂ ਲੁੱਟ ਹੋਣ ਵਾਲਿਆਂ ਤੇ ਲੋਟੂਆਂ ਵਿਚ ਪ੍ਰਤੱਖ ਰੂਪ ਵਿਚ ਵੇਖਿਆ ਜਾ ਸਕਦਾ ਹੈ। ਦਲਿਤ ਲੋਕ ਪੈਦਾ ਕਰਕੇ ਜੱਗਾਂ ਰਾਹੀਂ ਘਿਨਾਉਣੇ ਜ਼ੁਲਮ ਕੀਤੇ ਗਏ। ਲੋਟੂ ਤੇ ਲੁੱਟ ਹੋਣ ਵਾਲਾ ਵਰਗ ਪੈਦਾ ਹੋ ਗਿਆ। ਮਨੂੰ ਸਿਮਰਤੀ ਵਰਗੇ ਇਕ ਪਾਸੜ ਕਾਇਦੇ ਕਾਨੂੰਨ ਦੁਨੀਆਂ ਦੀ ਕਿਸੇ ਵੀ ਕਿਤਾਬ ਵਿਚ ਨਹੀਂ ਮਿਲਦੇ। ਮਨੂੰ ਆਪਣੀ ਬ੍ਰਾਹਮਣ ਜਾਂ ਪ੍ਰੋਹਤਵਾਦ ਨੂੰ ਅਨੇਕਾਂ ਪੀੜੀਆਂ ਦੇ ਰੋਜ਼ਗਾਰ ਦਾ ਪ੍ਰਬੰਧ ਕਰ ਗਿਆ ਜਿਹੜਾ ਕਿ ਸਰਾਧ, ਮਰਨ ਉਪਰੰਤ ਕਿਰਿਆ ਕਰਮ ਗੰਗਾ ਫੁੱਲ ਪਾਉਣੇ ਜਾਂ ਹੋਰ ਵਿਧੀਆਂ ਰਾਹੀਂ ਪਿਤਰਾਂ ਨੂੰ ਸੁਰਗਾਂ ਦੀਆਂ ਟਿਕਟਾਂ ਦੇਣਾ ਆਦਿ ਰਾਹੀਂ ਅੱਜ ਦੇ ਵਿਗਿਆਨਕ ਯੁੱਗ ਵਿਚ ਅੰਧ ਵਿਸਵਾਸ਼ ਫੈਲਾ ਰਹੇ ਹਨ। ਲੋਕ ਅਗਿਆਨਤਾ ਵੱਸ ਅੰਧ ਵਿਸਵਾਸ਼ ਰਾਹੀਂ ਆਪਣੀ ਇੱਛਾ ਨਾਲ ਲੁੱਟ ਕਰਵਾ ਰਹੇ ਹਨ। ਇਹ ਅਗਿਆਨਤਾ, ਅੰਧ ਵਿਸਵਾਸ਼ ਵਿਗਿਆਨਕ ਰੋਸ਼ਨੀ ਨਾਲ ਲੋਕਾਂ ਦੇ ਦਿਮਾਗਾਂ ਵਿਚ ਚਾਨਣ ਕਰਕੇ ਹੀ ਹਟਾਏ ਜਾ ਸਕਦੇ ਹਨ।

ਹੁਣ ਅਸੀਂ ਰਾਮਾਇਣ, ਮਹਾਂ ਭਾਰਤ, ਗੀਤਾ ਜਾਂ ਹੋਰ ਧਾਰਮਿਕ ਸਾਸ਼ਤਰ ਜਿਹੜੇ ਜੱਗਾਂ ਦੀਆਂ ਵਿਆਖਿਆਵਾਂ ਨਾਲ ਭਰੇ ਪਏ ਹਨ ਵਿਚੋਂ ਕੁਝ ਸੰਖੇਪ ਕਹਾਣੀਆਂ ਦੀ ਚਰਚਾ ਹੀ ਕਰਾਂਗੇ ਤੇ ਇਨਾਂ ਦੇ ਵਰਤਮਾਨ ਰੂਪਾਂ ਤੇ ਵੀ ਸੰਖੇਪ ਝਾਤੀ ਪਾਵਾਂਗੇ।

ਜੱਗਾਂ ਵਿਚ ਅਸਵਮੇਧ ਜੱਗ ਸਭ ਤੋਂ ਵਧ ਵਾਰ ਸਾਸ਼ਤਰਾਂ ਵਿਚ ਚਰਚਿਤ ਹੈ। ਚੱਕਰਵਰਤੀ ਰਾਜਾ ਘੋੜਾ ਆਪਣੇ ਨਾਂ ਦਾ ਪਤਾ ਲਿਖਕੇ ਤੇ ਜੰਗ ਕਰਨ ਲਈ ਵੰਗਾਰ ਕੇ ਖੁੱਲਾ ਛੱਡਿਆ ਜਾਂਦਾ। ਜੇਕਰ ਕੋਈ ਰਾਜਾ ਘੋੜਾ ਪਕੜ ਲੈਂਦਾ ਤਾਂ ਯੁੱਧ ਕਰਦਾ ਜੇਕਰ ਘੋੜਾ ਵਗੈਰ ਫੜੇ ਆ ਜ਼ਾਂਦਾ ਤਾਂ ਰਾਜਾ ਅਸਵਮੇਧ ਜੱਗ ਕਰਦਾ ਤੇ ਚੱਕਰਵਰਤੀ ਰਾਜਾ ਕਹਾਉਂਦਾ। ਜਿਸ ਤਰਾਂ ਰਾਮ ਚੰਦਰ ਦਾ ਘੋੜਾ ਉਸਦੇ ਪੁੱਤਰਾਂ ਨੇ ਫੜਿਆ ਤੇ ਜੰਗ ਕੀਤਾ। ਇੰਦਰ ਦੇਵਤਾ ਜੱਗਾਂ ਵਿਚ ਅਨੇਕ ਵਾਰ ਜਿਕਰ ਆਉਂਦਾ ਹੈ ਕਿ ਜਦੋਂ ਕੋਈ ਰਿਸ਼ੀ ਇੰਦਰ ਦਾ ਰਾਜ ਖੋਹਣ ਲਈ ਜੱਗ ਜਾ ਤਪ-ਜਪ ਕਰਦਾ ਤਾਂ ਇੰਦਰ ਦਾ ਸਿੰਘਾਸ਼ਣ ਡੋਲਦਾ ਤਾਂ ਇੰਦਰ ਆਪਣੇ ਜਸੂਸ ਨਾਰਦ ਮੁਨੀ ਨੂੰ ਉਸ ਦਾ ਜੱਗ ਭੰਗ ਕਰਨ ਲਈ ਭੇਜਦਾ ਤੇ ਅੱਗੋਂ ਨਾਰਦ ਵੀ ਡਬਲ ਜਸੂਸਾਂ ਵਾਂਗ ਕਦੀ ਕਿਸੇ ਸੋਹਣੀ ਔਰਤ ਜਾਂ ਹੋਰ ਢੰਗਾਂ ਰਾਹੀਂ ਜੱਗ ਭੰਗ ਕਰਵਾਕੇ ਇੰਦਰ ਦੀ ਗੱਦੀ ਸੁਰੱਖਤ ਰਖਦਾ।

ਰਮਾਇਣ ਵਿਚ ਜੱਗ ਦੀ ਕਹਾਣੀ ਹੈ ਕਿ ਜਦੋਂ ਰਾਜੇ ਦਸਰਥ ਦੇ ਕੋਈ ਪੁੱਤਰ ਨਾ ਹੋਇਆ ਅਤੇ ਨਾ ਹੀ ਰਾਜ਼ਾ ਔਲਾਦ ਪੈਦਾ ਕਰਨ ਦੇ ਯੋਗ ਵੀ ਨਾ ਰਿਹਾ ਤਾਂ ਰਾਜੇ ਨੇ ਪੁੱਤਰ ਪ੍ਰਾਪਤੀ ਲਈ ਨੌਜਵਾਨ ਬ੍ਰਾਹਮਣਾਂ ਨੂੰ ਕਾਫੀ ਸੰਖਿਆ ਵਿਚ ਜੱਗ ਕਰਨ ਲਈ ਇਕੱਠੇ ਕੀਤਾ ਤੇ ਸਾਰੀਆਂ ਰਾਣੀਆਂ ਗਰਭਵਤੀ ਹੋ ਗਈਆਂ ਤੇ ਸਮੇਤ ਰਾਮ ਚੰਦਰ ਦੇ ਪੁੱਤਰ ਪੈਦਾ ਹੋਏ।

ਜੱਗ ਸੰਪੂਰਨ ਕਰਨ ਦੀ ਆੜ ਵਿਚ ਬ੍ਰਾਹਮਣਾਂ ਨੇ ਸ਼ੂਦਰ ਜਾਤੀ ਤੇ ਬਹੁਤ ਅਤਿਆਚਾਰ ਕੀਤੇ। ਜਿਸ ਤਰਾਂ ਰਮਾਇਣ

ਵਿਚ ਦਰਜ ਹੈ ਕਿ ਰਾਮ ਚੰਦਰ ਦੇ ਰਾਜ ਵਿਚ ਕਈ ਸਾਲ ਬਾਰਸ਼ ਨਾ ਹੋਈ ਤੇ ਜੱਗ ਵਗੈਰਾਂ ਬਹੁਤ ਕਰ ਕਰ ਥੱਕ ਗਏ। (ਜਿਸ ਤਰਾਂ ਹੁਣ ਵੀ ਸੋਕੇ ਵਾਲੇ ਸਾਲ ਮੌਨਸੂਨ ਫੇਲ ਹੋਣ ਤੇ ਲੋਕੀ ਚੌਲਾਂ ਤੇ ਕੜਾਹ ਆਦਿ ਦਾ ਵੱਡੀ ਪੱਧਰ ਤੇ ਜੱਗ ਕਰਦੇ ਹਨ) ਰਾਜੇ ਨੇ ਬ੍ਰਾਹਮਣ ਸੱਦਕੇ ਜੱਗ ਸੰਪੂਰਨ ਨਾ ਹੋਣ ਦਾ ਤੇ ਬਾਰਸ਼ ਨਾ ਪੈਣ ਦਾ ਕਾਰਨ ਪੁਛਿਆ। ਬ੍ਰਾਹਮਣਾਂ ਨੇ ਬਹਾਨਾ ਘੜਿਆ ਕਿ ਤੁਹਾਡੇ ਰਾਜ ਵਿਚ ਸ਼ੰਬੂਕ ਰਿਸ਼ੀ ਜੋ ਸੂਦਰ ਹੈ ਤਪ ਜਪ ਕਰਦਾ ਹੈ ਤੇ ਧਾਰਮਿਕ ਸਾਸ਼ਤਰਾਂ ਦਾ ਅਧਿਐਨ ਕਰਦਾ ਹੈ। ਜਦੋਂ ਕਿ ਪੜਣ ਲਿਖਣ ਤੇ ਧਾਰਮਿਕ ਕਿਰਿਆ ਕਰਨ ਦਾ ਸ਼ੂਦਰਾਂ ਨੂੰ ਕੋਈ ਹੱਕ ਨਹੀਂ। ਰਾਜਾ ਰਾਮਚੰਦਰ ਨੇ ਕਿਹਾ ਕਿ ਇਸ ਦਾ ਕੀ ਹੋਣਾ ਚਾਹੀਦਾ ਹੈ ਤਾਂ ਬ੍ਰਾਹਮਣਾਂ ਨੇ ਕਿਹਾ ਕਿ ਸੂਦਰ ਵੇਦਾਂ ਦਾ ਸ਼ਲੋਕ ਜਾਂ ਕਿਸੇ ਵੀ ਸਾਸ਼ਤਰ ਨੂੰ ਸੁਣ ਲਵੇ ਤਾਂ ਕੰਨਾਂ ਵਿਚ ਸੀਸ਼ਾ ਪਿਘਲਾਕੇ ਪਾ ਦਿਓ ਜੇ ਪੜੇ ਤਾਂ ਜੀਭ ਕੱਟ ਦਿਓ ਜੇਕਰ ਜੱਗ ਆਦਿ ਕਰੇ ਤਾਂ ਉਸਨੂੰ ਰਾਜਾ ਆਪਣੇ ਹੱਥੀਂ ਮਾਰੇ। ਇਸ ਤੇ ਸ਼ੰਬੂਕ ਰਿਸ਼ੀ ਨੂੰ ਰਾਮ ਚੰਦਰ ਨੇ ਆਪਣੇ ਹੱਥੀਂ ਕਤਲ ਕਰ ਦਿਤਾ। ਦੂਸਰੀ ਉਦਾਹਰਣ ਏਕਲੱਵਯਾ ਦੀ ਹੈ ਜੋ ਦਰੋਣਾਚਾਰੀਆ ਨੇ ਦਖਸ਼ਣਾ ਵਿਚ ਸੱਜਾ ਅੰਗੂਠਾ ਲੈ ਲਿਆ ਸੀ ਤੇ ਉਸ ਨੂੰ ਹਮੇਸ਼ਾਂ ਲਈ ਅਪਾਹਜ ਬਣਾ ਦਿੱਤਾ ਸੀ।

ਅੱਜ ਕੱਲ ਵੀ ਜੱਗ ਕਰਨ ਦਾ ਢੰਗ ਇਸ ਵਿਗਿਆਨਕ ਯੁਗ ਵਿਚ ਬੀ ਪਿਛਲੇ ਵੈਦਿਕ ਕਾਲ ਮੁਤਾਬਕ ਕਿਸੇ ਨਾ ਕਿਸੇ ਰੂਪ ਵਿਚ ਜਾਰੀ ਹੈ।

ਹੁਣ ਅਸੀਂ ਸਾਡੇ ਆਲੇ ਦੁਆਲੇ ਸਾਡੇ ਸਮਾਜ ਵਿਚ ਹੁੰਦੇ ਜੱਗ ਤੇ ਇਸ ਰਾਹੀਂ ਫੈਲਾਏ ਜਾ ਰਹੇ ਅੰਧ ਵਿਸ਼ਵਾਸ਼ ਤੇ ਰੋਸ਼ਨੀ ਪਾਵਾਂਗੇ। ਸਰਾਧ ਜਿਸ ਤਰਾਂ ਪਹਿਲਾਂ ਖਾਸ ਦਿਨਾਂ ਵਿਚ ਕਾਵਾਂ ਕੁੱਤਿਆਂ ਨੂੰ ਪਾਏ ਜਾਂਦੇ ਸਨ ਪਰੰਤੂ ਹੁਣ ਦਾ ਰੂਪ ਬਦਲਕੇ ਹੋਰ ਢੰਗਾਂ ਨਾਲ ਕੀਤਾ ਜਾਂਦਾ ਹੈ। ਅੱਜ ਕੱਲ ਵੀ ਬਾਰਸ਼ ਨਾ ਹੋਣ ਤੇ ਪੁੱਤਰ ਪ੍ਰਾਪਤੀ ਲਈ ਜਾ ਗੱਲ ਕੀ ਜ਼ਿੰਦਗੀ ਦੀਆਂ ਹਰ ਲੋੜਾਂ, ਰੋਗਾਂ ਤੋਂ ਛੁਟਕਾਰਾ, ਧਨ ਦੌਲਤ, ਫਸਲ ਵਗੈਰਾ ਹਰ ਚੀਜ ਜੋ ਜ਼ਿੰਦਗੀ ਲਈ ਲੋੜੀਦੀ ਹੈ ਦੁਧ-ਪੁੱਤ ਲਈ ਕਿਸੇ ਨਾ ਕਿਸੇ ਰੂਪ ਵਿਚ ਦਾਨ ਪੁੰਨ ਜੱਗ ਭੇਟਾ ਅਖੰਡ ਪਾਠ, ਸਧਾਰਣ ਪਾਠ, ਜਗਰਾਤੇ, ਮੱਸਿਆ, ਪੁੰਨਿਆ, ਸੰਗਰਾਂਦਾ ਤੀਰਥ ਇਸ਼ਨਾਨ ਕੁੰਭਾਂ ਆਦਿ ਤੇ ਜਾ ਕੇ ਮਨੋਕਾਮਨਾ ਪੂਰੀਆਂ ਕਰਨ ਲਈ ਅੰਧ ਵਿਸਵਾਸ਼ ਫੈਲਾਇਆ ਜਾ ਰਿਹਾ ਹੈ। ਇਸ ਵਿਚ ਸਾਡਾ ਮੀਡੀਆ ਰੇਡੀਓ, ਟੈਲੀ-ਵਿਜਨ, ਅਖਬਾਰ ਆਦਿ ਦਿਨ ਰਾਤ ਕੂੜ ਪ੍ਰਚਾਰ ਅਤੇ ਪ੍ਰਸਾਰ ਕਰ ਰਹੇ ਹਨ। ਸੱਪਾਂ ਦੀ ਪੂਜਾ ਅਧੀਨ ਹੀ ਪਿਛਲੇ ਮਹੀਨਿਆਂ ਵਿਚ ਰਾਮ ਤੋਰੀਆਂ ਬਾਰੇ ਅਫਵਾਹ ਅਧੀਨ ਲੋਕਾਂ ਦੀ ਮਾਨਸਿਕਤਾ ਦਾ ਦੀਵਾਲੀਆਪਣ ਜਾਹਰ ਹੋ ਗਿਆ।

ਜੱਗ ਕਰਨੇ ਤੇ ਇਸ ਰਾਂਹੀਂ ਅੰਧ ਵਿਸਵਾਸ਼ ਫੈਲਾਉਣ ਦੇ ਵਿਰੋਧ ਵਿਚ ਵੀ ਸਮੇਂ ਸਮੇਂ ਕੁਝ ਅਗਾਂਹ ਵਧੂ ਜਾਂ ਸੁਨਹਿਰੀ ਕਿਰਨ ਵੀ ਪ੍ਰਕਾਸ਼ ਵਿਚ ਆਈ। ਚਾਰਵਾਕ ਤੇ ਉਸਦਾ ਪਦਾਰਥਵਾਦੀ ਫਲਸਫਾ। ਫਿਰ ਬੁੱਧ ਮੱਤ ਇਸ ਤੋਂ ਅੱਗੇ ਬਾਰਵੀਂ ਸਦੀ ਵਿਚ ਭਗਤੀ ਲਹਿਰ ਅਤੇ ਗੁਰੂ ਨਾਨਕ ਦੇਵ ਤੇ ਦੂਸਰੇ ਗੁਰੂਆਂ ਨੇ ਆਪਣੀ ਬਾਣੀ ਰਾਹੀਂ ਜੱਗ ਤੇ ਇਸ ਨਾਲ ਸਬੰਧਿਤ ਕੁਰੀਤੀਆਂ ਦਾ ਪਰਦਾਫਾਸ਼ ਕੀਤਾ।

ਗੱਲ ਕੀ ਜਿਹੜੀ ਚੀਜ ਇਨਸਾਨ ਨੇ ਹੱਥੀਂ ਪੈਦਾ ਕਰਨੀ ਤੇ ਕਰ ਰਿਹਾ ਹੈ ਨੂੰ ਜੱਗ ਜਾਂ ਬਲੀ, ਚੜਾਵੇ ਰਾਹੀਂ ਪੁੰਨ ਦਾਨ ਕਰਕੇ ਕਿਸੇ ਅਲੌਕਿਕ ਸ਼ਕਤੀ ਵਲੋਂ ਦਿਤੀ ਮੰਨ ਕੇ ਯਕੀਨ ਕਰੀ ਜਾ ਰਹੇ ਹਨ ਜਦੋਂ ਕਿ ਸੂਈ ਤੋਂ ਲੈ ਕੇ ਹਰ ਚੀਜ ਮਾਦੇ ਜਾਂ ਪਦਾਰਥ ਦੀ ਬਣੀ ਤੇ ਮਨੁੱਖ ਨੇ ਹੀ ਸਿਰਜੀ ਹੈ। ਸੋ ਜਿਤਨਾ ਚਿਰ ਸਾਡੇ ਵੇਦ ਪੁਰਾਣ ਉਪਨਿਸ਼ਦ, ਮਨੂੰ ਸਿਮਰਤੀ, ਮਹਾਂ ਭਾਰਤ, ਰਮਾਇਣ ਆਦਿ ਧਾਰਮਿਕ ਸਾਸ਼ਤਰਾਂ ਦੇ ਮੱਤ ਨੂੰ ਇਹ ਰੂੜੀਵਾਦੀ, ਪਰੰਪਰਾਵਾਦੀ ਜਾਂ ਪ੍ਰੋਹਤਵਾਦ ਆਪਣੇ ਸੁਆਰਥ ਹਿੱਤ ਪ੍ਰਚਾਰ ਕਰਦਾ ਰਹੇਗਾ ਤੇ ਜੱਗ ਦੇ ਰੂਪ ਵਿਚ ਕਿਸੇ ਨਾ ਕਿਸੇ ਢੰਗ ਨਾਲ ਚਾਲੂ ਰਹਿਣਗੇ ਤੇ ਸਮਾਜ ਵਿਚ ਅੰਧ ਵਿਸਵਾਸ਼ ਫੈਲਾਉਂਦੇ ਰਹਿਣਗੇ। ਜਿਸ ਤਰਾਂ ਸਾਡੇ ਕਈ ਸਮਾਜ ਸੁਧਾਰਕਾ ਨੇ ਕਿਹਾ ਸੀ ਕਿ ਮਨੂੰ ਸਿਮਰਤੀ ਸਾੜਨ ਯੋਗ ਗਰੰਥ ਹੈ। ਪਾਰਲੀਮੈਂਟ ਵਿਚ ਸਾੜੀ ਵੀ ਗਈ। ਜਦੋਂ ਤੱਕ ਧਾਰਮਿਕ ਨਿਰਪੱਖ ਸ਼ਕਤੀਆਂ ਇਨਾਂ ਸਾਰੇ ਅੰਧ ਵਿਸਵਾਸ਼ ਫੈਲਾਉਣ ਵਾਲ ਧਾਰਮਿਕ ਸਾਸ਼ਤਰਾ ਤੇ ਪਾਬੰਦੀ ਨਹੀਂ ਲਾਉਂਦੇ ਇਹ ਅੰਧ ਵਿਸਵਾਸ਼ੀ ਪ੍ਰਥਾ ਚਲਦੀ ਰਹੇਗੀ।

ਬੱਚਿਆਂ ਲਈ, ਖਜ਼ਾਨੇ ਲੱਭਣ ਲਈ ਤਾਂਤਰਿਕ ਬਾਬੇ ਬੱਚਿਆਂ ਦੀਆਂ ਬਲੀਆਂ ਲਈ ਭੋਲੀ ਜਨਤਾ ਨੂੰ ਉਕਸਾਉਦੇ ਰਹਿਣਗੇ। ਲੋਕੀ ਮਾਤਾ ਨੂੰ ਨਰ ਬਲੀ ਜਿਵੇਂ ਦੱਖਣ ਵਿਚ ਕਿਸੇ ਅੰਧ ਵਿਸਵਾਸ਼ੀ ਨੇ ਪੁੱਤਰ ਦੀ ਹੀ ਬਲੀ ਦੇ ਦਿੱਤੀ ਜਾਂ ਦੋਰਾਹੇ ਗੁਰਦੇਵ ਕੌਰ ਨੇ ਗਵਾਂਢੀਆਂ ਦਾ ਬੱਚਾ ਮਾਰ ਦਿੱਤਾ। ਦੁਸਹਿਰੇ ਵਾਲੇ ਦਿਨ ਮਾਤਾ ਦੀਆਂ ਭੇਟਾਂ ਸੁਣਨ ਨੂੰ ਮਿਲੀਆਂ "ਮਾਈ ਦਾ ਲਾਲ ਚੋਲਾ। ਮਾਈ ਦਾ ਲਾਲ ਚੋਲਾ। "ਮਾਈ ਦਾ ਲਾਲ ਆਇਆ। ਮਾਈ ਨੂੰ ਸੀਸ ਚੜਾਇਆ। ਹੋ ਗਿਆ ਲਾਲੋ ਲਾਲ" ਆਦਿ।

★

## ਸੂਚਨਾ

ਤਰਕਸ਼ੀਲ ਦੇ ਸੂਝਵਾਨ ਪਾਠਕਾਂ ਤੋਂ ਮੰਗ ਕੀਤੀ ਜਾਂਦੀ ਹੈ ਕਿ ਉਹ 'ਸੈਕਸ' ਅਤੇ 'ਸੁਫਨਿਆਂ' ਸੰਬਧੀ ਮਨਾਂ ਵਿੱਚ ਪਾਏ ਜਾਂਦੇ ਸ਼ੰਕਿਆਂ, ਮਿੱਥਾਂ, ਤੌਖਲਿਆਂ, ਬਾਰੇ ਅਵਤਾਰ ਗੋਂਦਾਰਾ ਨੂੰ ਲਿਖ ਕੇ ਭੇਜਣ। ਆਉਣ ਵਾਲੇ ਅੰਕਾਂ ਵਿੱਚ ਇਨਾਂ ਵਿਸ਼ਿਆਂ ਬਾਰੇ ਮਾਹਿਰਾਂ ਨਾਲ ਹੋਈ ਗੱਲਬਾਤ ਨੂੰ ਤੁਹਾਡੇ ਨਾਲ ਸਾਂਝਿਆਂ ਕੀਤਾ ਜਾਵੇਗਾ।





# ਸੰਪਾਦਕ ਦੀ ਡਾਕ

ਸੰਪਾਦਕ ਸਾਹਿਬ,

ਆਦਾਬ !

ਨਵੰਬਰ-ਦਸੰਬਰ 91 ਦਾ ਅੰਕ ਮਿਲਿਆ। ਮੈਟਰ ਪੱਖੋਂ ਰੱਜਿਆ ਪੁੱਜਿਆ ਸੀ। ਮਿੰਨੀ ਕਹਾਣੀਆਂ ਚੋਂ 'ਫੈਸਲਾ' ਤੇ 'ਮਾਨਸਿਕ ਰੋਗਾਂ ਦਾ ਮਾਹਿਰ' ਉੱਤਮ ਰਹੀਆਂ। ਕਹਾਣੀ 'ਟੋਪੀ ਵਾਲਾ ਅਤੇ ਬਾਂਦਰ' ਪਹਿਲੋਂ ਹੀ ਓਸ਼ੋ ਦੀ ਕਿਤਾਬ 'ਚ ਛੱਪ ਚੁੱਕੀ ਹੈ।

ਪਾਠਕਾਂ, ਹਮਦਰਦਾਂ ਵਲੋਂ ਪਰਚੇ ਖਾਤਰ ਭੇਜੀ ਸਹਾਇਤਾ ਪਰਚੇ 'ਚ ਪ੍ਰਕਾਸ਼ਤ ਕਰਨਾ ਬੰਦ ਕਰੋ।

ਕੁਦਰਤ ਕਰੇ ਤਰਕਸ਼ੀਲ ਚਰਚਾ ਬਣ ਜਾਵੇ।

ਤੁਹਾਡਾ ਹਿੱਤੂ,<br>
ਦੇਵਿੰਦਰ ਬਰਗਾੜੀ<br>
142 E/R ਮੈਨਗਲੀ<br>
ਜੋਗੀ ਨਗਰ. ਬਠਿੰਡਾ।

ਸੰਪਾਦਕ ਸਾਹਿਬ,

ਤਰਕਸ਼ੀਲ ਦਾ ਨਵੰਬਰ-ਦਸੰਬਰ ਅੰਕ ਪੜਿਆ। ਪਸੰਦ ਆਇਆ। ਪਰ ਕੁੱਝ ਗੱਲਾਂ ਤਰਕਹੀਣ ਸਨ। ਜਿਵੇਂ ਸ੍ਰੀ ਮਾਨ ਅਤੇ ਸ੍ਰੀ ਮਤੀ ਅਵਤਾਰ ਨੇ ਇਕਵੰਜਾ ਰੁਪਏ ਭੇਜੇ ਹਨ। ਕੀ ਉਹ ਪੰਜਾਹ ਰੁਪਏ ਨਹੀਂ ਭੇਜ ਸਕਦਾ ਸੀ। ਲੇਖ ਕਹਾਣੀਆਂ ਪਸੰਦ ਆਏ। ਪਰ ਇਸ ਵਾਰ ਸੰਪਾਦਕੀ ਢੁਕਵੀ ਨਹੀਂ ਸੀ। ਭੁਚਾਲਾਂ ਬਾਰੇ ਅੰਦਰ ਦਿੱਤਾ ਜਾ ਸਕਦਾ ਸੀ।

ਅਮਰਜੀਤ ਭਗਤਾ ਭਾਈ ਕਾ

ਸੰਪਾਦਕ ਤਰਕਸ਼ੀਲ,

ਸਾਥੀ ਜੀ ਜਿਵੇਂ ਆਸ ਸੀ ਕਿ ਮੈਗਜੀਨ ਅੱਗੇ ਨਾਲੋਂ ਨਿਖਰੇਗਾ, ਉਸ ਤਰ੍ਹਾਂ ਗੱਲ ਨਹੀਂ ਬਣ ਸਕੀ। ਇਸ ਵਾਰ ਵੀ ਮੈਗਜੀਨ ਆਪਣਾ ਪੱਧਰ ਉੱਚਾ ਨਹੀਂ ਕਰ ਸਕਿਆ। ਬਹੁਤਾ ਕਰਕੇ ਫਿੱਕਾ ਫਿੱਕਾ ਜਿਹਾ ਹੀ ਲੱਗਿਆ।

ਸੰਪਾਦਕੀ ਕਿਸੇ ਪਰਚੇ ਦੀ ਜਿੰਦ ਜਾਨ ਹੁੰਦੀ ਹੈ। ਉਸੇ ਹਿਸਾਬ ਨਾਲ ਕੋਈ ਸੇਧ ਵੀ ਦੇਵੇ। ਭੂਚਾਲਾਂ ਬਾਰੇ ਕੀ ਕੀ ਅੰਧਵਿਸ਼ਵਾਸ਼ ਪ੍ਰਚਲਿਤ ਹਨ ? ਸਰਕਾਰੀ ਅਤੇ ਗੈਰ ਸਰਕਾਰੀ ਪਰਚਾਰ ਇਸ ਬਾਰੇ ਕੀ ਹੈ ? ਸਰਕਾਰ ਦਾ ਭੂਚਾਲ ਪੀੜਤਾਂ ਪ੍ਰਤੀ ਕੀ ਰੋਲ ਰਿਹਾ ? ਲੋਕਾਂ ਦਾ ਸੋਚਣ ਦਾ ਢੰਗ ਜੇ ਵਿਗਿਆਨਕ ਹੋਵੇ ਤਾਂ ਉਹ ਸਰਕਾਰ ਨੂੰ ਆਪਣੇ ਹੱਕਾਂ ਲਈ ਜਰੂਰ ਸੋਚਣ ਲਈ ਮਜਬੂਰ ਕਰਨਗੇ।

ਆਰ. ਐਸ. ਭੰਡਾਰੀ<br>
ਧੂਰੀ।

ਸਤਿਕਾਰਯੋਗ ਸੰਪਾਦਕ ਜੀ,

ਅਕਤੂਬਰ ਅੰਕ ਪੜ੍ਹਿਆ, ਮਨ ਬਹੁਤ ਖੁਸ਼ ਹੋਇਆ। ਸਾਰਾ ਮੈਟਰ ਬਹੁਤ ਹੀ ਉਚ ਪਾਏ ਦਾ ਹੈ। ਵੀਰ ਜੀ ਮਨੁੱਖਤਾ ਦੀ ਸੱਚੀ ਸੁੱਚੀ ਸੇਵਾ ਵਾਸਤੇ ਵਧਾਈ ਕਬੂਲ ਕਰਨੀ। ਮੈਂ ਰਸਾਲੇ ਦਾ ਜੀਵਨ ਸਾਥੀ ਬਣਨ ਲਈ 200 ਰੁ: ਭੇਜ ਰਿਹਾ ਹਾਂ ਆਸ ਹੈ ਕਬੂਲ ਕਰੋਗੇ।

ਅਵਤਾਰ ਸਿੰਘ ਉੜਾਪੁੜ<br>
C/O ਬਡਵਾਲ ਸਰਵਿਸ਼ਜ<br>
ਨੇੜੇ ਜਨਪਥ ਹੋਟਲ, ਹਾਈ ਵੇ,<br>
ਮਹਿਸਾਨਾ—2, ਸੁਜਮਤ।

## ਜਾਗੋ ! ਸੁੱਤਿਓ !! ਜਾਗੋ !!!

ਅਵਤਾਰ ਸਿੰਘ ਉੜਾਪੁੜ

ਜੇ ਬੰਦਿਆਂ ਤੂੰ ਜੀਉਂਦਾ ਵਸਦਾ ਰਹਿਣਾ ਏ,<br>
ਤਾਂ ਹੱਥੀਂ ਹੀ ਸਭ ਕੁਝ ਕਰਨਾ ਪੈਣਾ ਏ।<br>
ਚਮਤਕਾਰ ਨਹੀਂ ਹੋਣਾ ਕਿਸੇ ਸ਼ਕਤੀ ਦਾ,<br>
ਹਰ ਦੁੱਖ-ਸੁੱਖ ਤੇਰਾ ਹੈ ਤੂੰ ਹੀ ਸਹਿਣਾ ਏ।<br>
ਤੂੰ ਖੁੱਦ ਜਿੰਮੇਦਾਰ ਹੈ ਹਰ ਇਕ ਘਟਨਾ ਦਾ।<br>
ਗਲਤ ਸਰਾਸਰ. ਰੱਬ ਨੂੰ ਦੋਸ਼ੀ ਕਹਿਣਾ ਏ।<br>
ਜਾਦੂ-ਮੰਤਰ, ਟੂਣ-ਟੁਪੱਤੇ ਜਿੰਨ-ਭੂਤਾਂ.<br>
ਦੇ ਭਰਮਾਂ ਵਿੱਚ ਛੱਡਣਾ ਪੈਣਾ ਵਹਿਣਾਂ ਏ।<br>
ਤੈਥੋਂ ਵੱਡੀ ਇਲ੍ਹ-ਬਲਾ ਦੱਸ ਕਿਹੜੀਆਂ,<br>
ਬਿੰਨ ਮਤਲਬ ਹੀ ਢਹਿੰਦਾ ਰਹੁ ਜੇ ਢਹਿਣਾ ਏ।<br>
ਹੋਰ ਤਾਂ ਕੋਈ ਐਸੀ-ਵੈਸੀ ਗੱਲ ਨਹੀਂ,<br>
ਇਹਨਾਂ 'ਢੋਂਹਦੀਆਂ' ਹੀ ਤੈਨੂੰ ਲੈ ਬਹਿਣਾ ਏ।<br>
ਜਾਗੋ ! ਸੁੱਤਿਓ ਜਾਗੋ !!! ਵੇਲਾ ਜਾਗਣ ਦਾ,<br>
ਲੁੱਟ ਗਿਆ ਸਭ ਕੁਝ ਕਦ ਤੱਕ ਸੁੱਤੇ ਰਹਿਣਾ ਏ।<br>
ਲਾਹ ਵਿਗਾਨੀ ਆਸ, ਖੜਾ ਹੋ। ਸਿਰ ਖੁੱਦ ਹੋ ॥<br>
ਪਹਿਨ, ਓਤਾਰੂ ਪਾਰ (ਚੇਤਨਾ) ਗਹਿਣਾ ਏ।

## ਤੁਹਾਡੀ ਲਾਇਬ੍ਰੇਰੀ ਦਾ ਮਾਣ

1 'ਤੇ ਦੇਵ ਪੁਰਸ਼ ਹਾਰ ਗਏ 15/-
-ਡਾ: ਕਾਵੂਰ

2 ਦੇਵ ਦੈਂਤ ਤੇ ਰੂਹਾਂ 15/-
-ਡਾ: ਕਾਵੂਰ

3 ਮਦਾਇਣ 8/-
-ਬਲਦੇਵ ਭੰਭੀਹਾ ਭਾਈ

4 ਹਿਪਨੋਟਿਜ਼ਮ 3/-
-ਰਾਜਪਾਲ ਸਿੰਘ

5 ਮੈਂ ਨਾਸਤਿਕ ਕਿਉਂ ਹਾਂ 1/-
-ਸ਼ਹੀਦ ਭਗਤ ਸਿੰਘ

6 ਮਨੋਰੋਗ ਕਾਰਣ ਅਤੇ ਇਲਾਜ 15/-

7 ਆਤਮਾ ਅਤੇ ਪੁਨਰ ਜਨਮ 5/-

8 ਦੁਆਈਆਂ ਨੂੰ ਹਾਰ (ਛਪਾਈ ਅਧੀਨ)
-ਡਾ: ਸ਼ਿਆਮ ਸੁੰਦਰ ਦੀਪਤੀ

**ਮਿਲਣ ਦਾ ਪਤਾ :**
**ਸੰਪਾਦਕ ਤਰਕਸ਼ੀਲ**



## ਪਾਠਕ ਵਿਚਾਰ ਮੰਚ

ਪਾਠਕ ਵਿਚਾਰ ਮੰਚ ਦੀ ਵਿਚਾਰਧਾਰਾ ਨੂੰ ਮੁੱਖ ਰਖਦਿਆਂ ਅਸੀਂ ਪਾਠਕਾਂ ਦੀ ਵਿਚਾਰ ਗੋਸ਼ਟੀ ਲਈ ਸਮਾਜ ਦੇ ਇਕ ਬਹੁਤ ਹੀ ਅਹਿਮ ਮਸਲੇ ਤੇ ਵਿਚਾਰ ਮੰਗ ਰਹੇ ਹਾਂ। ਵਿਸ਼ਾ ਹੈ : **'ਦਾਜ਼ ਇਕ ਲਾਹਨਤ ਕਿ ਵਰਦਾਨ'**। ਪਾਠਕ ਇਸ ਵਿਸ਼ੇ ਤੇ ਆਪਣੇ ਵਿਚਾਰ ਤੁਰੰਤ ਭੇਜਣ ਤਾਂ ਕਿ ਅਸੀਂ ਤਰਕਸ਼ੀਲ ਦੇ 'ਮਾਰਚ-ਅਪ੍ਰੈਲ' ਅੰਕ ਵਿਚ ਯੋਗ ਵਿਚਾਰਾਂ ਨੂੰ ਥਾਂ ਦੇ ਸਕੀਏ। ਇਸ ਵਿਸ਼ੇ ਦੀ ਵਿਗਿਆਨਕ-ਵਿਸ਼ਲੇਸ਼ਣ ਵਿਧੀ ਦੁਆਰਾ ਹਰ ਪੱਖੋਂ ਘੋਖ ਕਰਕੇ ਪਾਠਕ ਆਪਣੇ ਵਿਚਾਰ ਭੇਜਣ।

—ਸੰਪਾਦਕ

## ਨਵੇਂ ਚੰਦਿਆਂ ਬਾਰੇ

| | |
|---|---|
| ਸਲਾਨਾ | 25 ਰੁਪਏ |
| ਲਾਈਫ | 250 ਰੁਪੈ |

If Undelivered, Please Return :

**TARKSHEEL**

Post Box No. 22

BARNALA-148101

PRINTED MATTER

To,

.........................................

.........................................

.........................................

.........................................